ਵਧਾਈ ਵਧਾਈ

੧ ੴ ਸਤਿਗੁਰ ਪ੍ਰਸਾਦਿ ॥
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਹੋਲਾ ਪੁਰਬ

ਤੇ ੭੧ਵਾਂ ਪ੍ਰਕਾਸ਼ ਉਤਸ਼ਵ

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦਾ



੧੦,੧੧,੧੨,੧੩,੧੪,੧੫ ਅਤੇ ਮਾਰਚ ੧੯੬੦

ਨਾਮਧਾਰੀ ਧਰਮਸਾਲਾ ਨੈਰੋਬੀ

## ਈਸਟ ਅਫਰੀਕਨ ਨਾਮਧਾਰੀ ਸੰਗਤ

[ ਹੈਡ ਆਫਸ ਨੈਰੋਬੀ ਵਲੋਂ ] ਭਾਰੀ ਸਜ ਧਜ ਨਾਲ ਮਨਾਇਆ ਗਿਆ

JEEVAN PRINTERS PRIVATE LTD. Allana Compound Bombay--11





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana



ਇਹ ਫੋਟੋ ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜੀ ਮਹਾਰਾਜ ਜੀ ਦੇ ੧੯੫੮
ਦੇ ਈ: ਅਫਰੀਕਾ ਦੇ ਦੌਰੇ ਦੀ ਹਵਾਈ ਅਡੇ, ਨੈਰੋਬੀ ਦੀ ਖਿਚੀ ਹੋਈ ਹੈ।
ਨਾਲ ਮੌਜੂਦਾ ਸਤਿਗੁਰੂ ਜਗਜੀਤ ਸਿੰਘ ਖੜੇ ਹਨ ਤੇ ਫੁਮਣ ਸਿੰਘ 'ਕੰਵਲ'

## ਪ੍ਰਕਾਸ਼

ਭੈਣੀ ਵਿਚ ਜਗ ਮਗ ਜੋਤ ਪ੍ਰਕਾਸ਼ ਦੇਣ, ਚੇਤ ਵਦੀ ਤੀਜ ਰਵੀ ਵਾਰ ਪ੍ਰਗਟਾਈਏ।
ਇਕੇ ਨੌਂ ਚਾਰ ਛੇਇ,[੧੯੪੬]ਸੰਮਤ ਪਛਾਣੋ ਏਹੁ,ਆਇਆ ਪ੍ਰਤਾਪ ਹਰਿ ਦੀਨਾ ਦਾ ਸਹਾਈਏ।
ਮਾਤਾ ਜੀਵਨ ਕੌਰ ਗੁਰੂ ਹਰੀ ਸਿੰਘ ਪਿਆਰਾ ਏਹੁ, ਪੰਥ ਦਾ ਸਹਾਰਾ ਭਾਰਾ ਬੀਰ ਰਘੁ ਰਾਈਏ।
ਚੁੰਮਕੇ ਚਰਨ 'ਕੰਵਲ' ਧੋ ਲਵੇ ਪਾਪ ਮੈਲ; ਗਊ ਗਲੋਂ ਛੁਰੀ ਜਿਨ ਪਾਪ ਦੀ ਲੁਹਾਈਏ।

## ਪ੍ਰਤਾਪ

ਰਾਜਿਆਂ ਦਾ ਰਾਜਾ ਅਤੇ ਪੀਰਾਂ ਦਾ ਹੈ ਪੀਰ ਏਹੁ, ਸਾਂਝਾ ਸੂਰਬੀਰ ਧੂੰਨੀ ਨਾਮ ਜਿਨ ਲਾਈਏ।
ਬਾਬੇ ਦਾਦੇ ਵਾਲੀ ਮਰਯਾਦਾ ਜਿਨੇ ਕੈਮ ਰੱਖੀ, ਗੱਦੀ ਗੁਰੂ ਨਾਨਕ ਨੂੰ ਚਮਕ ਚੜ੍ਹਾਈਏ।
ਬ੍ਰਹਿਮ ਗਿਯਾਨੀਧਿਯਾਨੀ ਦਾਨੀ ਵਧ ਕਰਣ ਕੋਲੋਂ,ਭੁਖੇ,ਨੰਗੇ,ਉਜੜਿਆਂ ਦੀਪੱਤਿ ਸੀ ਬਣਾਈਏ।
ਨਾਮਧਾਰੀ ਪੰਥ ਅਤੇ ਸਾਰੇ ਸੰਸਾਰ ਵਿਚ, 'ਕੰਵਲ' ਅਜ ਵੰਡੇ ਰੱਜ ਰੱਜ ਕੇ ਵਧਾਈ ਏ।


ਕਰਤਾ
ਫੁਮਣ ਸਿੰਘ 'ਕੰਵਲ'
ਜਨਰਲ ਸਕੱਤ੍ਰ
ਈ: ਏ: ਨਾਮਧਾਰੀ ਸੰਗਤ ਨੈਰੋਬੀ



ਪ੍ਰਕਾਸ਼ਕ–ਈ.ਏ: ਨਾਮਧਾਰੀ ਸੰਗਤ
[ਹੈਡਆਫਸ ਨੈਰੋਬੀ] ਪੀ.ਓ. ਬੌਕਸ. ੧੧੩੦੮
ਨੈਰੋਬੀ ਕੀਨੀਆਂ
ਈ: ਅਫਰੀਕਾ

# ਸ੍ਰੀ ਸੂਬਾ ਪ੍ਰੀਤਮ ਸਿੰਘ ਜੰਡੂ ਮੰਬਾਲੀ



ਜਿਨ੍ਹਾਂ ਨੇ ਈ. ਏ. ਨਾਮਧਾਰੀ ਸੰਗਤ ਨਰੋਬੀ [ ਕੀਨੀਆ ] ਦੀ ਬੇਨਤੀ ਪ੍ਰਵਾਨ ਕਰਕੇ ੧੩ ਅਤੇ ੧੪ ਮਾਰਚ ੧੯੬੦ ਨੂੰ ਸੰਗੀਤ ਦਰਬਾਰ ਤੇ ਜੈ ਹਿੰਦ ਕਵੀ ਮੰਡਲ ਦੇ ਕਵੀਆਂ ਅਤੇ ਰਾਗੀਆਂ ਨੂੰ ਸਿਰੋ ਪਾਓ ਭੇਟਾ ਕੀਤੇ ।



੧੬ ਮਾਰਚ ੧੯੬੦ ਬੁਧਵਾਰ ਸ਼ਾਮ—ਸ: ਮੋਹਣ ਸਿੰਘ ਜੀ ਆਲਡਰਮੈਨ ਬਚਿਆਂ ਨੂੰ ਇਨਾਮ ਵੰਡਣ ਵੇਲੇ ਨਾਮਧਾਰੀ ਇਸਤ੍ਰੀ ਸਭਾ ਤੋਂ ਸਿਰੋਪਾਓ ਲੈ ਰਹੇ ਹਨ। ਪਾਸ ਛੁਮਣ ਸਿੰਘ ਕੰਵਲ ਜ: ਸਕੱਤ੍ਰ ਨਾਮਧਾਰੀ ਸੰਗਤ ਖੜੇ ਹਨ।

ਬੈਠੇ—ਸ. ਹਰਨਾਮ ਸਿੰਘ ਜੀ ਨੂਰਪੁਰੀ(ਖਜ਼ਾਨਚੀ)ਸ. ਜਸਵੰਤ ਸਿੰਘ ਮੀਤ ਸਕੱਤ੍ਰ,ਸ. ਸਰਵਨ ਸਿੰਘ ਜੀ ਸੋਖੀ



੧੪ ਮਾਰਚ ੧੯੬੦ ਸੋਮਵਾਰ ਸ੍ਰੀ ਸੂਬਾ ਪ੍ਰੀਤਮ ਸਿੰਘ ਜੀ ਮੰਬਾਲੀ(ਯੁਗੰਡਾ)ਜੈ ਹਿੰਦ ਕਵੀ ਮੰਡਲ ਨੂੰ ਈ.ਏ. ਨਾਮਧਾਰੀ ਸੰਗਤ ਵਲੋਂ ਸਿਰੋ ਪਾਓ ਤੇ ੫ ਸ਼ਲਿੰਗ ਭੇਟ ਕਰਨ ਸਮੇਂ ਭਾਸ਼ਣ ਦੇ ਰਹੇ ਹਨ। ਸਕੱਤ੍ਰ ਛੁਮਣ ਸਿੰਘ ਕੰਵਲ ਜੇਬ 'ਚੋਂ ਮਾਇਆ ਕਢਕੇ ਦੇਣ ਲਗੇ ਹਨ।



੧੬ ਮਾਰਚ ਮਾਰਚ ੧੯੬੦ ਬੁਧਵਾਰ—ਬੀਬੀ ਬਲਵਿੰਦ੍ਰ ਕੌਰ ਸਪੁਤ੍ਰੀ ਸ: ਸਹਾਵਾ ਸਿੰਘ ਜੀ [ਸਲਾਹਕਾਰ] ਖੜੀ ਸਬਦ ਪੜ ਰਹੀ ਹੈ। "ਭਾਗਾਂ ਵਾਲੀਏ ਰੁਤੇ ਮਿਲਾਈਂ ਮੇਰੇ ਸਤਿਗੁਰੂ ਨੂੰ" ਸ. ਸੂਰਤ ਸਿੰਘ ਜੀ ਤੇ ਪੀ. ਐਸ. "ਕੰਵਲ" ਖੜੇ ਹਨ।



੧੬ ਮਾਰਚ ਬੁਧਵਾਰ ੧੯੬੦—ਕਾਕਾ ਅੰਮ੍ਰਿਤ ਪਾਲ ਸਪੁਤ੍ਰ ਸ. ਜਸਵੰਤ ਸਿੰਘ ਜੀ ਮੀਤ ਸਕੱਤ੍ਰ ਗੁਰ ਹਰੀ ਸਿੰਘ ਜੀ ਦੀ ਸਾਖੀ ਸੁਣਾ ਰਿਹਾ ਹੈ। ਪਾਸ ਪੀ. ਐਸ. ਕੰਵਲ ਤੇ ਸੰਤ ਸੂਰਤ ਸਿੰਘ ਜੀ ਕੀਰਤਨ ਜਥੇਦਾਰ ਖੜੇ ਹਨ।—ਬੈਠੇ ਸ. ਹਰਨਾਮ ਸਿੰਘ ਜੀ ਸ. ਮੋਹਣ ਸਿੰਘ ਆਲਡਰਮੈਨ ਗੁਰਬਚਨ ਸਿੰਘ ਅਮਰ ਸਿੰਘ ਦਿਓ, ਤੇ ਮੱਘਰ ਸਿੰਘ ਜੀ।



ਸ. ਮੋਹਨ ਸਿੰਘ ਆਲਡਰਮੈਨ ਇਨਾਮ ਵੰਡਦੇ ਹੋਏ ਕਾਕਾ ਹਰਜਿੰਦਰ ਸਿੰਘ ਕੰਵਲ ਦੇ ਕੋਟ ਦੀ ਜੇਬ ਵਿਚ ਰੁਮਾਲ ਟੰਗ ਰਹੇ ਹਨ ਪਾਸ ਜਸਵੰਤ ਸਿੰਘ ਜੀ ਮੀਤ ਸਕਤ੍ਰ ਖੜੇ ਹਨ



ਹੋਲਾ ਪੁਰਬ ਅਤੇ ੭੧ਵਾਂ ਪ੍ਰਕਾਸ਼ ਉਤਸ਼ਵ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਸਮੇਂ ੧ ਮਾਰਚ ੬੦ ਨੂੰ ਈ.ਏ. ਨਾਮਧਾਰੀ ਸੰਗਤ ਵਲੋਂ ਰਖੇ ਗਏ ਸੰਗੀਤ ਸਮੇਲਨ ਸਮੇਂ ਰਾਗੀ ਊਧ ਸਿੰਘ ਜੀ ਧੁਰਪੱਦ ੪ ਤਾਲ ਗਾ ਰਹੇ ਹਨ। ਤਬਲਾ ਖੱਬੇ ਪਾਸੇ ਸ. ਪਿਆਰਾ ਜੀ (ਉਸਤਾਦ) ਸਜੇ ਪਾਸੇ ਸ. ਮਹਿੰਦਰ ਸਿੰਘ ਜੀ (ਸ਼ਾਗਿਰਦ) ਬਾਰੋ ਬਾਰੀ ਸਾਥ ਲਾ ਰਹੇ ਹਨ। ਹਾਰਮੋਨੀਯਰਾ: ਰਿਪੁਦਮਣ ਸਿੰਘ ਜੀ ਤੇ ਤਾਨਪੂਰਾ ਤੇ ਰਾਗੀ ਗੁਰਮੀਤ ਸਿੰਘ ਜੀ ਸੁਰ ਛੇੜ ਰਹੇ ਹਨ।

ਈਸਟ ਅਫਰੀਕਾ ਵਿਚ ਸਭ ਤੋਂ ਅੱਛੇ ਸਿਖ ਗਵੀਯੇ ਹਨ। ਕੰਵਲ

## ਆਰੰਭਕ ਗਲਬਾਤ

ਇਸ ਤੋਂ ਪਹਿਲੇ ਟਰੈਕਟ ਵਿਚ ਈ: ਏ: ਨਾਮਧਾਰੀ ਸੰਗਤ ਦੀ ਸੰਖੇਪ-ਸਾਗਰ ਚੋਂ ਬੂੰਦ ਜਾਣ ਪਛਾਣ ਛਾਪ ਕੇ ਸਾਧ ਸੰਗਤ ਦੀ ਮੁਫਤ ਭੇਟਾ ਕੀਤੀ ਗਈ ਸੀ । ਹੋਲਾ ਪੁਰਬ ਤੇ ੭੧ਵਾਂ ਪ੍ਰਕਾਸ਼ ਉਤਸ਼ਵ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਮਹਾਰਾਜ ਦੇ ਪੁਰਬ ਦਾ ਥੋੜਾ ਪਰੋਗਰਾਮ ਵੀ ਪ੍ਰਕਾਸ਼ਤ ਹੋਇਆ ਸੀ । ਜਿਸ ਤੋਂ ਸਾਧ ਸੰਗਤ ਭਲੀ ਪ੍ਰਕਾਰ ਜਾਣੂ ਹੈ ।

ਉਸ ਟ੍ਰੈਕਟ ਵਿਚ ਭਵਿਖਤ, ਆਉਣ ਵਾਲਾ ਪਰੋਗਰਾਮ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤਾ ਗਿਆ ਸੀ । ਤੇ ਇਸ ਵਿਚ ਬੀਤੇ ਸਾਲ ਹੋ ਚੁਕਾ ਤੇ ਅਖੀਂ ਵਿਠਾ ਪਰੋਗਰਾਮ ਸਾਧ ਸੰਗਤ ਦੀ ਭੇਟਾ ਕਰ ਰਹੇ ਹਾਂ ।

ਅਜ ਤੱਕ ਈਸਟ ਅਫਰੀਕਾ ਵਿਚ ਕਿਸੇ ਵੀ ਸੰਸਥਾ ਵਲੋਂ ਐਡਾ ਵਡਾ ਮਨੋਰੰਜਕ ਪਰੋਗਰਾਮ ਐਨੇ ਦਿਨ ਲੰਬਾ ਨਹੀਂ ਕੀਤਾ ਗਿਆ ।

ਇਸ ਮੇਲੇ ਵਿਚ ਦੋ ਦਿਨ ਸੰਗੀਤ ਦਰਬਾਰ [ਸਾਸ਼ਤ੍ਰੀਆ ਸੰਗੀਤ] ਤੇ ਦੋ ਦਿਨ ਹੀ ਕਵੀ ਦਰਬਾਰ ਹੋਇਆ । ਜੈ ਹਿੰਦ ਕਵੀ ਮੰਡਲ ਤੇ ਨਾਮਧਾਰੀ ਕਵੀਆਂ ਵਲੋਂ [ਨਮੂਨੇ ਦੇ ਤੌਰ ਤੇ ਕੁਝ ਇਕ ਕਵਿਤਾਵਾਂ ਅੰਦਰ ਛਪੀਆਂ ਹਨ । ] ੧੦ ਮਾਰਚ ਤੋਂ ਲੈ ਕੇ ੧੬ ਮਾਰਚ ੧੯੬੦ ਤਕ ਗੁਰੂ ਕਾ ਲੰਗਰ ਅਤੁਟ ਵਰਤਿਆ ਜਿਸ ਵਿਚ ਮੋਟੀ ਗਿਣਤੀ ਅਨੁਸਾਰ ਇਸ ਵਿਚੋਂ ੧੫ ਹਜ਼ਾਰ ਇਸਤ੍ਰੀ ਪੁਰਸ਼ ਤੇ ਬਚਿਆਂ ਨੇ ਲੰਗਰ ਛਕਿਆ । ਜੇ ਇਕ ਸ਼ਲਿੰਗ ਵੀ ਇਕੋ ਸਰੀਰ ਪਿਛੇ ਲਾਈਏ ਤਾਂ ੧੫੦੦੦ ਸ਼ਲਿੰਗ ਬਣ ਜਾਂਦਾ ਹੈ, ਇੰਡੀਆ ਦਾ ੧੦ ਹਜ਼ਾਰ ਰੁਪਿਆ । ਪਰ ਗੁਰੂ ਕਾ ਲੰਗਰ ਮੁਲ ਨਹੀਂ ਖਰੀਦਿਆ ਜਾ ਸਕਦਾ । ਏਹ ਸਭ ਸਾਧ ਸੰਗਤ ਦੀ ਹੀ ਕਿਰਪਾ ਅਤੇ ਉੱਦਮ ਹੈ । ਗੁਰੂ ਘਰ ਦੀ ਵਡਿਆਈ ਲੰਗਰ-ਪ੍ਰੀਤੀ ਭੋਜਨ ਕਰਕੇ ਹੀ ਹੁੰਦੀ ਹੈ । ਜਿਥੇ ਕੀ ਅਮੀਰ ਤੇ ਕੀ ਗਰੀਬ ਇਕ ਪੰਗਤੀ ਵਿਚ ਬੈਠ ਕੇ ਪ੍ਰਸ਼ਾਦਾ ਛਕਦੇ ਹਨ ।

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜੀ ਨੇ ਈਸਟ ਅਫਰੀਕਾ ਵਿਚ ੪ ਦੌਰੇ ਕੀਤੇ ਹਨ, ਜਿਹਨਾਂ ਸਦਕਾ ਅਫਰੀਕਾ ਨਿਵਾਸੀ ਸਜਣਾਂ ਨੂੰ ਪਤਾ ਲਗ ਚੁਕਾ ਹੈ ਕਿ ਗੁਰੂ ਜੀ ਦਾ ਸਭ ਲਈ ਪਰੇਮ ਸਾਝਾਂ ਉਪਦੇਸ਼ ਹੈ । ਗੁਰੂ ਜੀ ਦੇ ਪ੍ਰਚਾਰ ਨੇ ਵਿਰੋਧੀਆਂ ਨੂੰ ਵੀ ਚਰਨੀ ਹਥ ਲੌਣ ਤੇ ਮਜਬੂਰ ਕਰ ਦਿਤਾ, ਉਹ ਕਹਿੰਦੇ ਸੁਣੀਂਦੇ ਹਨ ਕਿ ਸਾਨੂੰ ਤਾਂ ਹੁਣ ਤਕ ਝੂਠੇ ਪ੍ਰਚਾਰਕਾਂ ਨੇ ਧਕੇ ਧੋੜਿਆਂ ਵਿਚ ਹੀ ਪਾਈ ਰਖਿਆ ਸੀ, ਤੇ ਐਸਾ ਡਰ ਸਾਡੇ ਅੰਦਰ ਬਠਾਲ ਦਿਤਾ ਸੀ ਕਿ ਜੇਹੜਾ ਕੂਕਿਆਂ ਦਾ ਦੀਵਾਨ ਦੇਖਣ ਜਾਵੇਗਾ ਉਹ ਸਿਖ ਨਹੀਂ । ਪਰ ਜਦ ਖੁਦੋਗ੍ਰਜਾਦੀ ਕੀਤੀ ਹੋਈ ਕੰਡਿਆਂ ਦੀ ਵਾੜ ਉਲੰਘ ਕੇ ਇਕ ਸ਼ਾਨਤੀ ਦੇ ਪੱਧਰੇ ਖੇਤ ਵਿਚ ਰਖਿਆ ਤਾਂ ਅਖਾਂ ਨੇ ਤਕਿਆ ਕਿ ਇਹ ਕੂਕਿਆਂ ਦਾ ਹੀ ਗੁਰੂ ਨਹੀਂ ਏਹ ਤਾਂ ਹਰੇਕ ਦਾ ਸਹਾਰਾ ਅਤੇ ਮਿਤ੍ਰ ਹੈ । ਰੱਬ ਅਤੇ ਇਸ

ਵਿਚ ਭੇਦ ਨਹੀਂ । ਲੁਕੇ ਹੋਏ ਰੱਬ ਨੂੰ ਕਿਨ ਦੇਖਿਆ ਹੈ; ਅਸੀਂ ਤਾਂ ਦੁਹਾਈ ਦੇ ਕੇ ਮਖਣ ਸ਼ ਲੁਬਾਣੇ ਵਾਂਗ ਕੋਠੇ ਚੜ੍ਹਕੇ ਆਖਾਂਗੇ–ਗੁਰੂ ਲਾਧੋਰੇ ਗੁਰੂ ਲਾਧੋਰੇ।

ਈਸਟ ਅਫਰੀਕਾ ਵਿਚ ਰਾਮਗੜ੍ਹੀਆ ਸਿਖਾਂ ਦੀ ਗਿਣਤੀ ਚੰਗੀ ਚੋਖੀ ਹੈ । ਜੇ ਰਾਮਗੜ੍ਹ ਚਾਹੁੰਣ ਤਾਂ ਏਹੁ ਅਣ ਹੋਈ ਚੀਜ਼ ਨੂੰ ਹੋਈ ਬਣਾ ਸਕਦੇ ਹਨ । ਪਰੰਤੂ "ਏਕ ਬਾਤ ਜੇ ਔਰ ਹ ਇਸੰ ਦੇ ਘਰ ਮਾਹੀ । ਸਾਤਿ ਵਲਾਇਤ ਜੀਤ ਲੈਵਤੇ ਜਬ ਦਿਲੋ ਚਾਹੀ ।" ਓਹੁ ਕੇਹੜੀ ਗਲ ਸਭ ਸਿਆਣੇ ਏਹੁ ਕਹਿਣ ਫਟ [ਫੁਟ] ਇਕ ਤੁਮੇਂ ਮਝਾਰੇ । ਅਤੇ ਤੁਸੀਂ ਬਾਤ ਏਕ ਕੀ ਕਬੀ ਨ ਮਾਨਤ ਤੁਮ ਸਭ ਹੀ । ਪਾਤਸ਼ਾਹ ਸਭ ਬਨਾਓ ਚੈਹਤ ਇਕ ੨ ਸਭ ਅਬ ਹੀ । ਅਗਾ ਤੁ ਸ਼ੇਰ ਕੇਰ ਗਿਦੜ ਕਾ ਪੀਛਾ । ਨਹ ਦੂਸਰ ਕੀ ਕਬੀ ਮਾਨ ਹੈ ਦੂਸਰ ਸੀਛਾ । ਅਤੇ ਨਿਜ ੨ ਹੁ ਚਲਾਏ ਕਰਤ ਅਪਸ ਮੈਂ ਭਾਰਥ । "ਇਕ ਇਕਾਇਤ ਬਿਨਾਂ ਲਾਖ ਗੁਣ ਲਖੋਂ ਅਕਾਰ [ਪੰਥ ਪ੍ਰਕਾਸ਼] ਉਨੱਤੀ ਦਾ ਮੁਢ ਇਤਫ਼ਾਕ ਹੈ, ਏਕਤਾ ਮੁਢ 'ਵਾਹਿਗੁਰੂ' ਦਾ ਸਿਮ੍ਰਣ ਹੈ, ਜਿ ਪ੍ਰਾਪਤ ਕਰਣ ਹਿਤ ਸਤਿਗੁਰ ਦੀ ਲੋੜ ਹੈ, ਤੇ ਕਰਮ, ਸੋਚ, ਸੋਧ ਪਵਿਤ੍ਰ ਭੋਜਨ ਵੰ ਸ਼ਕਣਾ ਆਦਿ ।

ਏਥੇ ਜਿਨੇ ਨਾਮਧਾਰੀ ਸਿੰਘ ਹਨ ਓਹ ਸਾਰੇ ਹੀ ਰਾਮਗੜ੍ਹੀਆ ਕੌਮ ਦਾ ਹੀ ਅੰਗ ਹ ਅਤੇ ਸਤਿਗੁਰੂ ਰਾਮ ਸਿੰਘ ਜੀ ਵੀ ਰਾਮਗੜ੍ਹੀਆ ਕੁਲ ਵਿਚ ਪ੍ਰਗਟ ਹੋਏ ਹਨ । ਯਥਾ–" ਸਿੰਘ ਮੇਰੋ ਹੋਏ ਨਾਮਾਂ । ਬਾਢੀ [ਤ੍ਰਖਾਣ-ਰਾਮਗੜ੍ਹੀਏ] ਸੁਤੁ ਭੈਣੀ ਕੋ ਧਾਮਾਂ' ਭਾਵੇਂ ਗੁਰੂ ਦੀ ਜ਼ਾਤ ਪਾਤ ਨਹੀਂ ਹੁੰਦੀ । ਫਿਰ ਬੀ "ਜਾਹੀ ਕੁਲ ਤੇ ਪ੍ਰਗਟ ਹੋਏ ਤਾਹੀ ਕੁਲ ਕੋ ਨਾਮ, ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ' [ਗੁਰਿੰਡਨਾਮਾ] ਜਿਸ ਕੁਲ ਵਿਚ ਮਹਾਂ ਪੁਰਖ ਪੈਦਾ ਉਸਦਾ ਹੀ ਨਾਮ ਹੁੰਦਾ ਹੈ । ਗੁਰੂ ਨਾਨਕ ਦੇਵ ਜੀ ਵੇਦੀ ਖੱਤ੍ਰੀ ਕੁਲ ਵਿਚ ਪ੍ਰਗਟ ਹੋਕੇ ਜ ਗੁਰੂ ਹੋਏ । ਗੁਰੂ ਗੋਬਿੰਦ ਸਿੰਘ ਜੀ ਸੋਢੀ ਕੁਲ ਵਿਚ ਇਤ ਆਦਿ ।

ਇਹ ਗਲ ਪਰੰਪਰਾ ਤੋਂ ਚਲੀ ਆਈ ਹੈ, ਕਿ ਕੁਲ ਵਾਲਿਆਂ ਨੇ ਅਪਣੇ ਆ ਸਤਿਕਾਰ ਨਹੀਂ ਕੀਤਾ । ਦੂਜੀਆਂ ਸ਼ਰੇਣੀਆਂ ਨੇ ਅਵਤਾਰ ਪ੍ਰਭੂ ਮੰਨਕੇ ਪੂਜਾ ਕੀਤੀ ਹੈ । ਉਪਮਾਂ ਦੇ ਗਰੰਥ ਲਿਖੇ ਤੇ ਜਗਤ ਦੇ ਕੋਣੇ ਕੋਣੇ ਤੇ ਸੁਚੀ ਕੀਰਤੀ ਨੂੰ ਪੁਚਾਇਆ ।

ਈਸ਼ਵਰ ਨੇ ਤਾਂ ਪੈਦਾ [ਪ੍ਰਗਟ] ਹੋ ਕੇ ਕੁਲ, ਵੰਸ-ਕੌਮ ਨੂੰ ਪਵਿਤ੍ਰ ਅਤੇ ਇਸਦਾ ਅਮਰ ਕਰ ਦਿਤਾ, ਪਰ ਕੌਮ ਦੇ ਬੰਦਿਆਂ ਨੇ ਉਸਦੀ ਨਿੰਦਾ ਕਰਕੇ ਅਪਜੱਸ-ਅਪ੍ਰਾਧ ਖਟਿ ਅਤੇ ਪ੍ਰਉਪਕਾਰੀਆਂ ਦੀਆਂ ਨਜ਼ਰਾਂ 'ਚੋਂ ਗਿਰ ਗਏ ।

ਇਸ ਲਈ ਮੈਂ ਖਾਸ ਕਰਕੇ ਰਾਮਗੜ੍ਹੀਆ ਭਰਾਮਾਂ ਅਗੇ ਨਿੰਮ੍ਰਤਾ ਸਹਿਤ ਬੇਨਤੀ ਕ ਹਾਂ ਕਿ ਉਹ ਜਿਥੋਂ ਤਕ ਹੋ ਸਕੇ ਕੌਮ ਦੀ ਜਥੇਬੰਦੀ ਕੈਮ ਰੱਖਣ ਲਈ ਯਤਨ ਕਰਨ । 'ਸਿਖ ਅਰਥ ਸਿਖਿਆ ਲੈਣ ਵਾਲੇ ਚੇਲੇ ਤੋਂ ਭਾਵ ਹੈ । ਫਰਜ਼ ਕਰੋ ਇਕ ਗੁਰੂ ਦਾ ਸੌ ਚੇਲਾ ਹੈ । ਸੁਰਗਵਾਸ ਹੋ ਗਿਆ ਕੁਝ ਅਕਲਮੰਦ ਸਿਆਣੇ ਚੇਲਿਆਂ, ਸਿਖਾਂ ਨੇ ਸੋਚਿਆ ਕਿ ਗੁਰੂ ਗੱਦੀ ਖਾਲੀ ਨਹੀਂ ਰਹਿਣੀ ਚਾਹੀਦੀ ਇਸ ਤੇ ਯੋਗ ਮਹਾਂ ਪੁਰਖ ਗਦੀ ਤੇ ਬਿਠਾ ਦਿ ਕਿਉਂਕਿ ਇਕ ਦੇ ਹੁਕਮ ਅੰਦਰ ਚਲਣ ਨਾਲ ਸਿਖਾਂ ਦੇ ਬਹੁਤੇ ਰਾਹ ਨਹੀਂ ਹੁੰਦੇ । ਇਸੇ ਰ ਹੀ ਮੁਖ ਰਖਕੇ ਅਠਵੇਂ ਪਾਤਸ਼ਾਹ ਗੁਰੂ ਹਰ ਕ੍ਰਿਸ਼ਨ ਜੀ ਦੇ ਸਿਖਾਂ ਨੇ ਦਿਲੀ ਵਿਖੇ ਗੁਰੂ ਅੰਤਮ ਸਮੇਂ ਕਿਹਾ ਸੀ ਕਿ 'ਚੈਹਤ ਭਏ ਅਬ ਅੰਤ੍ਰ ਧਿਆਨ । ਨਹੀਂ ਬਿਠਾਯੋ ਕੋ ਨਿਜ ਅਬ ਸਭ ਸੰਗਤ ਮਿਲੀ ਬ੍ਰਸੂਰਤ । ਨਹ ਨਾ ਬਿਲੋਕੇ ਗੇ ਤੁਮ ਸੂਰਤ । ਰਾਵਰ ਨੇ ਕਿਸ ਵੰ

ਲਾਈ ਰੀਤ ਪ੍ਰਥਿਮ ਗੁਰੂਅਨ ਚਲੀ ਆਈ ਕਰੋ ਆਪ ਭੀ ਤਿਨੋਂ ਸੁਮਾਨ। ਯਾ ਤੇ ਸਿਖੀ ਰਹੇ ਜਹਾਨ ਜੇ ਨਾ ਕਰੋਗੇ ਪੂਰਬ ਰੀਤ। ਜਾਨੀ ਹੋਏ ਸੁ ਪਰੇ ਬਿੱਪ੍ਰੀਤ। ਬਿਚਲ ਜਾਏਗੀ ਸੰਗਤ ਸਾਰੀ। ਕੇ ਚਿਤ ਹੋਏ ਮੀਣਨ ਅਨੁਸਾਰੀ। ਧੀਰ ਮੱਲ ਕੋ ਅਨੇ ਕੋਈ। ਕੋ ਸਿਖ ਰਾਮ ਰਾਇ ਕੇ ਹੋਈ। ਇਤ ਆਦਿਕ ਸੋਢੀ ਜੇ ਆਉਰ। ਲੇ ਬਿਰਮਾਏ ਅਪਨੀ ਠੌਰ। ਬਿਨ ਗੁਰੂ ਸੰਗਤ ਹ੍ਵੈ ਥਿਰ ਕੋਇ ਨ। ਯਥਾ ਨ੍ਰਿਪਤ ਬਿਨ ਸੈਨਾ ਹੋਏ ਨ। ਰਹੈ ਨਾ ਜਬ ਗਾਦੀ ਕੋ ਮਾਲਕ। ਧੀਨ ਹਿਤ ਅਪਰ ਬਨਾਹ ਤੱਤ ਕਾਲਕ। ਸਕਤ ਹੀਨ ਜੇ ਹੋਇ ਗੁਰੂ ਅਉਰਾ। ਆਪਸ ਬਿਖੇ ਪਏ ਬਡ ਰੌਰਾ। ਸਿਆਣੇ ਸਮਝਹ ਤੱਬ ਹਟ ਜਾਇ। ਇਮ ਗੁਰ ਸਿਖੀ ਜਗਹ ਬਲਾਏ। ਸ੍ਰੀ ਨਾਨਕ ਤੇ ਆਦਿਕੋ ਭਏ। ਜਗ ਮੈਹ ਸਿਖੀ ਕੋ ਦਿਢ ਕਏ। ਸੋ ਨਹ ਬਨਸੇ ਜਿਮ ਜਗ ਮਾਹੀ। ਉਚਿਤ ਕਰਨ ਕੇ ਹੋ ਬਿਧ ਤਾਹੀ। ਨਾਹ ਤਾਂ ਡੋਲ ਜਾਇਗੀ ਸੰਗਤ। ਬੈਠਨ ਲਗਾ ਅਪਰ ਕੀ ਪੰਗਤ। ਜੋ ਗੁਰੂ ਗ੍ਰੰਥ ਆਪਨੇ ਭਨਯੋ। ਸੋ ਸਗਰੇ ਸਿਖਨ ਹੂੰ ਸੁਨਯੋ। ਲਿਖ ਲੈਹੈ ਅਬ ਸੋਢੀ ਸਾਰੇ। ਬੈਠਹ ਮਾਨੀ ਗੁਰੂ ਹੋਇ ਭਾਰੇ। ਯਾ ਤੇ ਸੰਗਤ ਕਿਸ ਲੜ ਲਾਵੇ। ਗੁਰਤਾ ਉਚਤ ਯਾਹ ਲਖ ਪਾਵੇ। ਪੁਰ ਕੀ ਸੰਗਤ ਮਿਲ ਸਮਦਾਈ। ਇਮ ਅਰਦਾਸ ਕਰਤ ਅਗਵਾਈ। ਸੁਨ ਕਰ ਸ੍ਰੀ ਹਰ ਕਿਰਸ਼ਨ ਕਿਰਪਾਲਾ। ਯਥਾ ਯੋਗ ਜਾਨੀ ਤੱਤ ਕਾਲਾ। ਗੁਰੂ ਹੋਏ ਸੋ ਛਪੇ ਨਾ ਕੈਸੇ। ਬਿੱਦ ਤਹ ਗਗਨ ਚਢਹੇ ਰਵ ਜੈਸੇ। [ਅਤੇ ਕਿਹਾ]—ਬਾਬਾ ਬਸੇ ਜੁ ਗ੍ਰਾਂਮ ਬਕਾਲੇ। ਬਣ 'ਗੁਰੂ' ਸੰਗਤ ਸਕਲ ਸੁੰਮਾਲਹ। ਇਮਹ ਸੁਨਾਏ ਸਭਨ ਕੋ ਕਹਿਓ। ਸਿਖਨ ਉਹ ਨਿਸਚੇ ਤਬੋ ਲੈਹਯੋ।

[ ਸੂਰੇਜ ਪ੍ਰਕਾਸ਼ ]

ਸਿਆਣੇ ਸਿਖਾਂ ਨੇ ਆਪਣੀ ਕੌਮ ਦਾ ਭਵਿਖਤ ਸੁਆਰ ਲਿਆ। ਤੇ ਜੇ ਗੁਰੂ ਦੇ ਲੋਪ ਹੋਣ ਤੋਂ ਬਾਦ ਬੇ-ਪਰਵਾਹ ਹੋ ਗਏ ਤਾਂ ਫਿਰ ਗੁਰੂ ਜੀ ਦੇ ਦਸੇ ਕਰਮਾਂ ਨੂੰ ਭੁਲਾਕੇ ਆਪਣੀ ਮਨਮਤਿ ਧਾਰਣ ਕਰਨਗੇ। ਜਿਸ ਵਿਚ ਕੋਈ ਕੁਛ ਵੀ ਪਿਆ ਕਰੇ, ਉਸਨੂੰ ਰੋਕਣ ਵਾਲਾ ਕੋਈ ਨਹੀਂ ਹੋਵੇਗਾ। ਕੌੜੀ ਬੇਲ ਹਮੇਸ਼ਾਂ ਛੇਤੀ ਵਧ ਦੀ ਫੁਲਦੀ ਹੈ।

ਚੂੰਕਿ ਅਜ ਦਾ ਸੰਸਾਰ ਐਸ਼ ਪ੍ਰਸਤ ਹੋ ਗਿਆ ਹੈ। ਮਾਸ ਸ਼ਰਾਬ ਇਸ ਨੇ ਆਪਣਾ ਮੁਖਿ ਅਹਾਰ ਸਮਝ ਲਿਆ ਹੈ। ਇਸ ਤੇ ਜੇਹੜਾ ਚੇਲਾ ਕੁਕਰਮੀ ਆਪਣੀ ਪਾਰਟੀ ਬਣੌਂਦਾ ਹੈ ਓਹੁ ਛੇਤੀ ਕਾਮਯਾਬੀ ਹਾਸਲ ਕਰਦਾ ਹੈ। ਕਿਉਂਕਿ ਅਛੇ ਕਰਮ ਕਰਨ ਲਈ ਤਾਂ ਕੋਈ ਸੁਧ ਸਾਧਨ ਇਸ਼ਨਾਨ ਆਦਿਕ ਕਰਨ ਦੀ ਲੋੜ ਪੈਂਦੀ ਹੈ। ਇਸ ਤੋਂ ਉਲਟ ਕਿਸੇ ਦੀ ਵੀ ਨਹੀਂ। ਖੁਦਗਰਜ ਲੋਗ ਆਪਣੀ ਚੌਧਰ ਨੂੰ ਬਹਾਲ ਰਖਣ ਲਈ ਧਰਮਾਤਮਾਂ ਮਹਾਂ ਪੁਰਖਾਂ ਦੀ ਨਿੰਦਾ ਕਰਨ ਤੋਂ ਸੰਕੋਚ ਨਹੀਂ ਕਰਦੇ ਉਹ ਹਰੇਕ ਝੂਠੇ ਢੰਗ ਵਰਤਕੇ, ਸਤਿਗੁਰੂ ਅਕਾਲ ਪੁਰਖ ਨੂੰ ਮਨੁਖੀ ਹੌਂਦ 'ਚੋਂ ਕਢਕੇ, ਉਹ ਚੀਜ਼ ਲੋਕਾਂ ਸੌਹੇ ਰਖਦੇ ਹਨ, ਜਿਸ ਦਾ ਕਿ ਉਨ੍ਹਾਂ ਨੂੰ ਡਰ ਨਾ ਵਿਆਪੇ। ਅਤੇ ਉਨ੍ਹਾਂ ਕੁਕਰਮਾਂ ਤੇ ਹੁਮੇਸ ਪਰ੍ਹਦਾ ਪਿਆ ਰਹੇ। 'ਜੋ ਜੈਸੀ ਸੰਗਤ ਕਰੇ ਸੋ ਤੈਸੋ ਫਲ ਪਾਏ' ਦੇ ਹਸਾਬ ਨਾਲ ਜਿਹੁ ਜਿਹੇ ਆਦਮੀ ਦੇ ਖਿਆਲ ਹੁੰਦੇ ਹਨ। ਉਸਨੂੰ ਓਹੇ ਇਹੋ ਖਿਆਲਾਂ ਦੇ ਬੰਦੇ ਬੀ ਕੁਦਰਤੀ ਮਿਲ ਜਾਂਦੇ ਹਨ। ਇਸ ਤੇ ਭਾ: ਗੁ: ਦੀ ਗਵਾਹੀ ਹੈ—ਅਮਲੀ ਰਚ; ਅਮਲੀਆਂ ਸੋਫੀ ਸੋਫੀ ਮੇਲ ਕਰਦੇ। ਜੂਹਾਰੀ ਜੂਹਾਰੀਆਂ ਚੁਗਲਾਂ ਚੁਗਲ ਉਮਾਹ ਮਲੰਦੇ।' ਅਤੇ ਜਿਹੁ ਜਿਹਾ ਕੋਈ ਕੰਮ ਕਰੇਗਾ ਉਸਨੂੰ ਤੇਹੁ ਜਿਹਾ ਹੀ ਫਲ ਮਿਲੇਗਾ ਜੈਸੇ—ਹੋਤ ਸੁ ਸੰਗਤ ਸਹਜ ਸੁਖ ਦੁਖ ਕਸੰਗ ਕੇ ਥਾਨ। ਗਾਂਧੀ ਔਰ ਲੁਹਾਰ ਕੀ ਦੇਖੋ ਬੈਠ ਦੁਕਾਨ।' ਭਾਵ—ਅੱਤ੍ਰ ਦੀ ਦੁਕਾਨ ਤੋਂ ਖੁਸ਼ਬੂ ਆਵੇਗੀ ਤੇ ਲੁਹਾਰ ਦੀ ਦੁਕਾਨ ਤੇ ਅਗ ਦੀਆਂ ਚਿਣਗਾ।

ਨਿੰਦਕ ਆਦਮੀ ਦਾ ਵੀ ਗੁਰਬਾਣੀ ਵਿਖੇ ਭਾਰੀ ਨਖੇਧ ਕੀਤਾ ਗਿਆ ਹੈ। ਭਾ: ਗੁ: ਦੀ ਵਾਰ ਹੈ। ਨਿੰਦਾ ਕਰ ਹਰ ਨਾਕਸ਼ੇ ਦੇਖੋ ਫਲ ਖਟੇ। ਲੋਕ ਲੁਟਾਈ ਰਾਵਣੇ ਮਸਤਕ ਦਸ ਕੱਟੇ। ਕੰਸ ਗਿਆ ਸਨ ਲਸ਼ਕਰੇ ਸਭ ਦੰਤ ਸੁਘਟੇ ਵੰਸ ਗੁਵਾਇਆ ਕੈਰਵਾਂ ਖੂਹਨ ਲਖ ਫੱਟੇ। ਬੱਕਤ ਸਿਸ਼ਪਾਲ ਦੇ ਦੰਦ ਹੋਏ ਖਟੇ। ਨਿੰਦਾ ਕੋਇ ਨਾਂ ਸਿਝਓ ਇਓ ਵੇਦ ਉਘਟੇ। ਦੁਰਬਾਸ਼ੇ ਨੇ ਸ੍ਰਾਪ ਦੇ ਯਾਦਵ ਸਭ ਤੱਟੇ। ਅਤੇ ਨਿੰਦਿਆ ਤੇ ਹੀ ਵਿਗੜੇ ਚਾਟਾ ਦੁਧ ਦਾ ਕਾਂਜੀ ਦੀ ਚੁਖੇ। ਸਹੰਸਰ ਮਣਾਂ ਰੂਈ ਜਲੇ ਚਿੰਨਗਾਰੀ ਧੁਖੇ। ਆਦਿ ਗਲਾਂ ਤੋਂ ਸਪੱਸ਼ਟ ਹੈ ਕਿ ਨਿੰਦਿਆ ਇਕ ਐਸਾ ਬੀਜ ਹੈ। ਜਿਸ ਤੋਂ ਕੌਮਾਂ ਤਾ ਕੀ ਦੇਸਾਂ ਦੇ ਦੇਸ਼ ਤਬਾਹ ਹੋ ਗਏ। ਇਸ ਲਈ ਐਸੀ ਭੈੜੀ ਬੀਮਾਰੀ ਤੋਂ ਬਚ ਕੇ ਹਰ ਕੌਮ ਦੇ ਯੋਗ ਲੀਡਰਾਂ ਨੂੰ ਚਾਹੀਦਾ ਹੈ ਕਿ ਉਹ ਖੇਰੂ ਖੇਰੂ ਹੋਏ ਕੌਮ ਦੇ ਮੋਤੀਆਂ ਨੂੰ ਇਤਫਾਕ ਦੀ ਲੜੀ ਵਿਚ ਪਰੋਣ ਦਾ ਯਤਨ ਕਰਨ। ਕਿਉਂਕਿ ਬਹੁਤ ਨਿਬਲ ਮਿਲ ਬਲ ਕਰੈ ਜੋ ਚਾਹੇ ਸੋਇ। ਤਨ ਕਨ ਕੀ ਰਸਰੀ ਕਰੀ ਨਿਬੰਧਨ ਜੋਇ।'' ਭਾਵ ਹੈ ਬਹੁਤੇ ਕੰਮਜੋਰ ਮਿਲਕੇ ਤਕੜੇ ਦਾ ਮੁਕਾਬਲਾ ਕਰ ਸਕਦੇ ਹਨ। ਜੈਸੇ ਘਾਹ ਦੀਆਂ ਤ੍ਰਿੜਾਂ ਦਾ ਰਸਾ ਬਟ ਕੇ ਇਕ ਮਤੇ ਹੋਏ ਹਾਥੀ ਨੂੰ ਬੰਨ੍ਹ ਲਈ ਦਾ ਹੈ। ਉਸ ਸਿਖੀ ਤੋਂ ਕੀ ਲਾਭ ਹੈ ਜੇਹੜੀ ਧਾਰਨ ਕਰਨ ਤੋਂ ਆਪਣ ਸਹੀ ਹੱਕ ਨਾ ਕਰ ਸਕੇ। ਅਤੇ ਕੌਮ ਧੜੇ ਬੰਦੀ ਚਿ 'ਵਟ' ਜਾਵੇ। ਸਿਖਿਆ ਤਾਂ ਲੈਣੀ ਹੈ ਆਪਣੀ ਜ਼ਿੰਦਗੀ ਮਿਆਰ ਉਚਾ ਕਰਨ ਲਈ ਅਤੇ ਕੌਮ ਯਾ ਪੰਥ ਨੂੰ ਕੁਰਾਹੇ ਤੋਂ ਸਿਧੇ ਰਾਹ ਤੇ ਲਿਔਣ ਦਾ ਹੈ, ਨਾਂ ਕੇ 'ਆਪ ਤਾ ਡੁਬਓ ਬਾਹਮਣਾ ਜੁਜਮਾਨ ਭੀ ਨਾਲੇ।

ਮੇਰਾ ਇਹ ਪਰੋਗਰਾਮ ਲੰਬੇ ਉਦਾਹਰਣ ਦੇਣ ਦਾ ਨਹੀਂ ਕੇਵਲ ਰਾਮਗੜ੍ਹੀਆ ਬਰਾਦਰ ਅਗੇ ਬੇਨਤੀ ਕਰਨ ਦਾ ਹੈ ਕਿ ਤੁਹਾਡਾ ਕੌਮੀ ਆਦਮੀ ਭਾਵੇਂ ਕੋਈ ਵੀ ਮਤ੍ਰ ਧਾਰਣ ਕਰ ਲਵੇ ਪਰ ਤੁਸੀਂ ਉਸਨੂੰ ਆਪਣੇ ਤੋਂ ਦੂਰ ਨ ਸਮਝੋ। ਹਰ ਮੁਮਕਨ ਹਿਕ ਨਾਲ ਲੌਣ ਦੀ ਕੋਸ਼ਸ਼ ਕਰੋ ਚੰਗੀ ਚੀਜ਼ ਕਿਸੇ ਮਜ਼ਹਬ ਦੀ ਵੀ ਗਰੈਹਣ ਕਰਨੀ ਗੁਨਾਹ ਨਹੀਂ। ਇਕ ਵਿਦਵਾਨ ਨੇ ਕਿਹਾ ''ਕੈਂਚਨ ਹੋਵੇ ਕੀਚ ਮੈਂ ਬਿਖ ਮੈਂ ਅਮ੍ਰਿਤ ਹੋਇ। ਵਿਦਿਆ ਨਾਰੀ ਨੀਚ ਪੈ ਚਾਰੋ ਲਈਐ ਖੋਹ ਰਾਜਨੀਤੀ ਹੈ। ਜੇਹੜੀ ਕੌਮ ਆਪਣੇ ਅੰਗਾਂ ਦਾ ਧਿਆਨ ਨਹੀਂ ਕਰਦੀ, ਉਹ ਹੌਲੀ ਹੌਲੀ ਆਪ ਨਾਲੋਂ ਸਾਰੇ ਅੰਗ ਜੁਦੇ ਕਰ ਬੈਂਹਦੀ ਹੈ, ਤੇ ਅੰਗ ਹੀਣ ਨੂੰ ਲੋਗ ਬੁਤ ਕਹਿੰਦੇ ਹਨ। ਤੇ ਉਸ ਵੀ ਮਿੱਟੀ ਦਾ ਸਮਝਕੇ ਨਜ਼ਰ ਅੰਦਾਜ਼ ਕਰ ਛੱਡਦੇ ਹਨ।

ਤੁਹਾਡੀ ਕੁਲ ਵਿਚ ਵਿਸਵ ਕਰਮਾਂ ਜੀ ਬ੍ਰਹਮਾ ਦੇ ਪੁਤਰ ਕਿਹਾ ਹੈ, ਪੈਦਾ ਹੋਏ। ਵਿਸ ਕਰਮਾਂ ਦਾ ਅਰਥ ਵਿਸਵ ਸੰਸਾਰ ਦੀ ਰਚਨਾਂ ਕਰਨ ਵਾਲੇ ਦਾ ਹੈ। ਅਤੇ ਇਸ ਦੇ ਨਲ ਨੀ ਹੋਇ ਜਿਹਨਾਂ ਨੇ ਸਮੁੰਦਰ ਤੇ ਪੁਲ ਬੰਨ੍ਹਕੇ ਰਾਮ ਚੰਦਰ ਜੀਦੀ ਮਦਦ ਕੀਤੀ ਅਤੇ ਪੁਸ਼ਪਾ ਬਿਬਾ ਤਿਆਰ ਕੀਤਾ, [ਅਜ ਕਲ ਦਾ ਐਰੋਪਲੈਂਨ] ਕਲਜੁਗ ਵਿਚ ਗੁਰੂ ਨਾਨਕ ਦੇਵ ਜੀ ਨੇ ਬੰ ਬਾਢੀ [ਤ੍ਰਖਾਣ] ਨੂੰ ਤੇ ਭਾ: ਲਾਲੋ ਤ੍ਰਖਾਣ [ਰਾਮਗੜ੍ਹੀਏ] ਨੂੰ ਮੰਜੀ ਬਖਸ਼ੀ ਅਤੇ ਸਿਖ ਧਰਮ ਮੁਖੀ ਪ੍ਰਚਾਰਕ ਥਾਪੇ। ਸ. ਜੱਸਾ ਸਿੰਘ ਤ੍ਰਖਾਣ ਰਾਮਗੜ੍ਹੀਆਂ ਜਿਸ ਤੋਂ ਤੁਸੀਂ ਰਾਮਗੜ੍ਹੀ ਪਦ ਲੈਕੇ ਆਪਣੀ ਕੌਮ ਦਾ ਸ਼ਿੰਗਾਰ ਬਣਾਇਆ। ਅਤੇ ਆਪਣੇ ਆਪ ਨੂੰ ਰਾਮਗੜ੍ਹੀਏ ਸਦਾ ਫ਼ਖਰ ਸਮਝਦੇ ਹੋ। ਗੁਰੂ ਰਾਮ ਸਿੰਘ ਜੀ ਮਹਾਰਾਜ ਤੁਹਾਡੀ ਕੌਮ [ਜਸਾ ਸਿੰਘ ਤ੍ਰਖ ਰਾਮਗੜ੍ਹੀਆ ਦੇ ਘਰ ਪੈਦਾ ਹੋਏ, ਭਾਵੇਂ ਗੁਰੂ ਜਾਤਾਂ ਪਾਤਾਂ ਚੋਂ ਰਹਿਤ ਕਹੇ ਗਏ ਹਨ। ਪ ਜਦ ਤੁਸੀਂ ਕਿਸੇ ਵੀ ਗੁਰੂ ਦੀ ਉਤਪਤੀ ਦਾ ਇਤਿਹਾਸ ਵਰਨਣ ਕਰੋਗੇ ਤਾਂ ਉਥੇ ਤੁਹਾਨੂੰ ਅ ਕਹਿਣਾ ਪਏਗਾ ਕਿ ਗੁਰੂ ਨਾਨਕ ਨੇ ਕਾਲੂ ਵੇਦੀ ਖਤ੍ਰੀ ਤੇ ਗੁਰੂ ਗੋਬਿੰਦ ਸਿੰਘ ਜੀ ਨੇ

ਖਾਨਦਾਨ ਚਿ ਪੈਦਾ ਹੋਏ ਹਨ। ਇਸ ਕਰਕੇ ਕਬੀਰ ਜੀ ਕਹਿੰਦੇ ਹਨ। 'ਕਬੀਰ ਸੋਈ ਕੁਲ ਭਲੀ ਜਾ ਕੁਲ ਹਰਕੋ ਦਾਸ। ਜਿਹ ਕੁਲ ਦਾਸ ਨ ਉਪਜੈ ਸੋ ਕੁਲ ਢਾਕ ਪਲਾਸ' [ਸਲੋਕ ।।।ਵਾਂ] ਰਾਮਗੜ੍ਹੀਆਂ ਕੌਮ ਦੇ ਕਿਨੇ ਉਚੇ ਤੇ ਸੁਚੇ ਭਾਗ ਹਨ ਕਿ ਜਿਨਾਹ ਦੀ ਕੁਲ ਵਿਚ ਗੁਰੂ ਪ੍ਰਗਟ ਹੋਇਆ ਹੈ।

ਉਪਰੋਕਤ ਗਲਾਂ ਨੂੰ ਮੁਖ ਰਖਦਿਆਂ ਹਰੇਕ ਰਾਮਗੜ੍ਹੀਆ ਸਭਾ ਸੁਸਾਇਟੀ ਨੂੰ ਚਾਹੀਦਾ ਹੈ ਕਿ ਉਹ ਰਾਮਗੜ੍ਹੀਆ ਸਭਾ ਸ਼ਿਮਲਾ ਦੇ ਉਸ ਪ੍ਰਸਤਾਵ ਨੂੰ ਯਾਦ ਕਰਨ ਜੋਹੜਾ ਉਨੀ "ਰਾਮਗੜ੍ਹੀਆ ਗਜ਼ਟ," ਸ਼ਿਮਲਾ ਵ੍ਹਿਚ ੫ ਨਵੰਬਰ ੧੯੫੪ ਨੂੰ ਪ੍ਰਕਾਸ਼ਤ ਕਰਵਾਇਆ ਸੀ। ਕਿ ਹਰੇਕ ਰਾਮਗੜ੍ਹੀਆ ਸਭਾ ਨੂੰ ਚਾਹੀਦਾ ਹੈ ਕਿ ਉਹ ਭਾਈ ਦੂਜ ਨੂੰ ਸ੍ਰੀ ਬਾਬਾ ਬਿਸ਼ਕਰਮਾਂ ਦਿਵਸ ਤੇ ਅਪਰੈਲ ਚਿ ਸ: ਜਸਾ ਸਿੰਘ ਜੀ ਰਾਮਗੜ੍ਹੀਆਂ ਦਿਵਸ, ਅਤੇ ਫਰਵਰੀ ਵਿਚ ਬਸੰਤ ਪੰਚਮੀ ਨੂੰ ਗੁਰੂ ਰਾਮ ਸਿੰਘ ਜੀ ਦਿਵਸ ਮਨਾਇਆ ਕਰਨ। ਅਤੇ ਇਹਨਾਂ ਮਹਾਂ ਪੁਰਸ਼ਾਂ ਦੀਆਂ ਫੋਟੋਆਂ ਵੀ ਆਪਣੇ ਘਰਾਂ ਅਤੇ ਗੁਰਦਵਾਰਿਆਂ, ਸਕੂਲਾਂ 'ਚ ਲੌਣ। ਏਹੁ ਇਕ ਵਾਰ ਨਹੀਂ ਦੋ ਤਿੰਨ ਵਾਰ ਰਪੀਟ ਕੀਤਾ ਗਿਆ ਸੀ।

ਹੁਣ ਇਸ ਪ੍ਰਕਰਣ ਨੂੰ ਏਥੇ ਛਡਕੇ ਈ. ਏ. ਨਾਮਧਾਰੀ ਸੰਗਤ ਨੈਰੋਬੀ [ਅਫਰੀਕਾ] ਦੇ ਪਰੋਗਰਾਮ ਦਾ ਵਰਨਣ ਕਰਦੇ ਹਾਂ।

ਹੋਲਾ ਪੁਰਬ-ਅਥਵਾ ਹੋਲਾ ਮੇਲਾ, ਮੇਲੇ ਦਾ ਅਰਥ ਮਿਲਣਾ ਕਠੇ ਹੋਣਾ ਹੈ। ਚਿਰਾਂ ਦੇ ਵਿਛੜੇ ਹੋਏ ਸਜਣ ਏਹੁ ਜਿਹੇ ਸਮਾਗਮਾ ਤੇ ਹੀ ਮਿਲਦੇ ਹਨ।

ਇਸ ਮੇਲੇ ਵਿਚ ਸਾਰੀ ਈਸਟ ਅਫਰੀਕਾ ਦੇ ਸੰਗੀਤਕਾਰ ਤੇ ਕਵੀ ਬੁਲਾਏ ਗਏ ਸਨ। ਬਹੁਤੇ ਸਜਣ ਬਹੁਤ ਦੂਰ ਹੋਣ ਕਾਰਣ ਮੌਕੇ ਤੇ ਨਹੀਂ ਪਹੁੰਚ ਸਕੇ। ਲੇਕਨ ਮਜ਼ਬੂਰੀ ਪਤ੍ਰ ਸਾਨੂੰ ਜਰੂਰ ਮਿਲ ਗਏ ਸਨ। ਧੰਨਵਾਦ।

ਸੂਬਾ ਪ੍ਰੀਤਮ ਸਿੰਘ ਜੀ ਮੁੰਬਾਲੀ ਯੁਗੰਡਾ ਨੂੰ ਜਦ ਤੋਂ ਸਤਿਗੁਰੂ ਜੀ ਸੂਬਾ ਥਾਪ ਗਏ ਸਨ। ਓਦੋਂ ਤੋਂ ਨਾਮਧਾਰੀ ਸੰਗਤ ਨੈਰੋਬੀ ਨੇ ਉਨ੍ਹਾਂ ਨੂੰ ਕੋਈ ਸਿਰੋ ਪਾਓ ਭੇਟਾ ਨਹੀਂ ਕੀਤਾ ਸੀ। ਕਈ ਰੁਝੇਵੇ ਰਹੇ। ਇਕ ਤਾਂ ਇਹ ਬਹਾਨਾ ਸੀ। ਦੂਸਰਾ ਸੂਬਾ ਜੀ ਦਾ ਨੈਰੋਬੀ ਵਿਖੇ ਇਸ ਮੇਲੇ ਤੇ ਔਣਾ ਤੇ ਆਪਣੇ ਕਰ ਕੰਮਲਾ ਨਾਲ ਰਾਗੀਆਂ ਅਤੇ ਕਵੀਆਂ ਨੂੰ ਸਿਰੋ ਪਾਓ ਭੇਟਾ ਕਰਨਾ ਨਾਮਧਾਰੀ ਪੰਥ ਦੀ ਮਹਾਨਤਾਂ ਨੂੰ ਸਿਖਰ ਦੇ ਪੱਧਰ ਤੇ ਖੜਾ ਕਰਨਾ ਹੈ। ਤੀਸਰਾ ਜੋਹੜਾ ਨਾਮਧਾਰੀ ਸੰਗਤ ਯੁਗੰਡਾ ਨੇ ਕੰਪਾਲੇ ਵਿਖੇ ਹੋਲਾ ਪੁਰਬ ਸਾਡੇ ਨਾਲ ਹੀ ਮਨੌਣਾ ਸੀ ਓਹੁ ਅਗਲੀਆਂ ੧੮; ੧੯, ੨੦ ਮਾਰਚ ਨੂੰ ਕੀਤਾ ਗਿਆ ਤਾ ਕੇ ਨੈਰੋਬੀ ਦੇ ਦੀਵਾਨਾਂ ਦੀ ਰੌਣਕ ਸਾਰੇ ਮਿਲਕੇ ਬਣਾਈਏ। ਅਤੇ ਜੋ ਸਮੁਚੀ ਈਸਟ ਅਫਰੀਕਾ ਦੀ ਨਾਮਧਾਰੀ ਸੰਗਤ ਦੇ ਪੰਥ ਉਨਤੀ ਹਿੱਤ ਮਤੇ ਪਾਸ ਕਰਨੇ ਸਨ ਤਸੱਲੀ ਨਾਲ ਕੀਤੇ ਜਾ ਸਕਣ। ਸੂਬਾ ਜੀ ਦੀ ਇਸ ਉਦਾਰਤਾ ਨੇ ਸੰਗਤ ਦੇ ਹੌਸਲੇ ਨੂੰ ਹੋਰ ਵੀ ਬੁਲੰਦ ਕੀਤਾ, ਜਦ ਧਰਮਸਾਲਾ ਨੈਰੋਬੀ ਦੀ ਨਵੀਂ ਬਿਲਡਿੰਗ ਬਨੌਣ ਦਾ ਨਕਸ਼ਾ ਕਮੇਟੀ ਵਿਚ ਪੇਸ਼ ਹੋਇਆ, ਸੂਬਾ ਜੀ ਨੇ

ਕਿਹਾ ਕਿ ਲੋਗ ਆਪਣੇ ਮੰਦਰਾਂ ਗੁਰਦਵਾਰਿਆਂ ਤੇ ੧੯-੨੦ ਲਖਾਂ ਸ਼ਲਿੰਗ ਖਰਚ ਕਰਦੇ ਹ
ਕੀ ਅਸੀਂ ਲੱਖ ਦੋ ਲਖ ਨਹੀਂ ਖਰਚ ਕਰ ਸਕਦੇ ।

ਸਮੁਚੀ ਈ.ਏ. ਨਾਮਧਾਰੀ ਸੰਗਤ ਨੈਰੋਬੀ, ਕੰਪਾਲਾ,ਜੀਂਜਾ, ਮੰਬਾਲੀ, ਕਸਿੰਮੋ, ਕਿ ਨਕੋਰੋ, ਥੋਮਸਨ ਫਾਲਜ਼ ਆਦਿਕ ਨਾਮਧਾਰੀ ਪੰਥ ਦੇ ਪਤਵੰਤਿਆਂ ਦੀ ਜਨਰਲ ਇਕਤ੍ਰਤਾ ਨਾਮਧਾਰੀ ਧਰਮ ਸ਼ਾਲਾ ਨਗਾਰਾ ਵਿਖੇ ਸੋਮਵਾਰ ੧੪ ਮਾਰਚ ੧੯੬੦ ਨੂੰ ਸ਼ਾਮ ਦੇ ੪ ਸ੍ਰੀ ਸੂਬਾ ਪ੍ਰੀਤਮ ਸਿੰਘ ਜੀ ਮੰਬਾਲੀ ਯੁਗੰਡਾ ਦੀ ਪ੍ਰਧਾਨਗੀ ਹੇਠ ਹੋਈ। ਜਿਸ ਵਿਚ ਪੰਥ ਉ ਹਿਤ ਯਥਾ ਯੋਗ ਮਤੇ ਪਾਸ ਕੀਤੇ ਗਏ । ਅਤੇ ਇਹਨਾਂ ਮਤਿਆਂ ਦੀ ਪ੍ਰਪੱਕਤਾ ਸ੍ਰੀ ਸਤਿ ਜਗਜੀਤ ਸਿੰਘ ਜੀ ਮਹਾਰਾਜ ਤੋਂ ਕਰੌਣ ਹਿਤ ਜੀਵਨ ਨਗਰ ਨੂੰ ਕਮੇਟੀ ਦੀ ਸਾਰੀ ਕਾਰ ਭੇਜ ਦਿਤੀ ਗਈ ਹੈ ।

## ਸਿਰੋਪਾਓ

ਨਾਮਧਾਰੀ ਸੰਗਤ ਨੈਰੋਬੀ ਵਲੋਂ ਸੂਬਾ ਪ੍ਰੀਤਮ ਸਿੰਘ ਜੀ ਨੂੰ ਇਕ ਸਿਰੋਪਾਉ ੫੦੧ ਸ਼ਲਿੰਗ ਭੇਟਾ ਕੀਤਾ ਗਿਆ ਅਤੇ ਸਤਿ ਸ੍ਰੀ ਅਕਾਲ ਦੇ ਨਾਹਰਿਆਂ ਨਾਲ ਫੁਲਮ ਪੈਹਨਾਈ ਗਈ। ਵਾਪਸੀ ਵਿਚ ਸੂਬਾ ਜੀ ਵਲੋਂ ੫੦੧ ਸੰਗਤ ਦਾ ਤੇ ੧੦੦੧ ਹੋਰ ੧੫੦੧ ਕਰਕੇ ਸੰਗਤ ਭੇਟਾ ਕੀਤਾ ਗਿਆ। ਅਤੇ ਨਾਮਧਾਰੀ ਇਸਤ੍ਰੀ ਸਭਾ ਨੈਰੋਬੀ ਵਲੋਂ ਸੂਬਾ ਜੀ ਨੂੰ ਫੁਲ ਮਾਲਾ ਤੇ ਦਸਤਾਰ ਅਤੇ ੧੦੧ ਸ਼ਲਿੰਗ ਭੇਟਾ ਕੀਤਾ ਗਿਆ ਸੂਬਾ ਜੀ ਵ ਦੁਗਣੇ ਵਾਪਸ ਕੀਤੇ ਗਏ। ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਨਾਹਰਾ ਬੋਲਿਆ।

ਏਸੇ ਤਰ੍ਹਾਂ ਹੀ ਕੌਮੀ ਏਕਤਾ ਨੂੰ ਮੁਖ ਰਖਦਿਆਂ। ਜੇਹੜਾ ੧੬ ਮਾਰਚ ੧੯੬ ਬੁਧਵਾਰ ਦਾ ਕਵੀ ਦਰਬਾਰ ਤੇ ਬਚਿਆਂ ਦਾ ਮਨੋਰੰਜਣ ਪਰੋਗਰਾਮ ਸੀ ਉਸਦੇ ਇਨਾਮ ਆ ਵੰਡਣ ਲਈ ਸ. ਮੋਹਣ ਸਿੰਘ ਜੀ ਅੈਲਡਿਰ ਮੈਨ ਜੇਹੜੇ ੧੯੫੮ ਵਿਚੋਂ ਨੈਰੋਬੀ [ਕੀਨੀਅ ਦੇ ਡਿਪਟੀਮੇਅਰ ਵੀ ਰਹਿ ਚੁਕੇ ਹਨ। ਬੇਨਤੀ ਕੀਤੀ ਗਈ ਉਨ੍ਹੀਂ ਇਸ ਪਰੋਗਰਾਮ ਨੂੰ ਬ ਯੋਗਤਾ ਨਾਲ ਨਿਭਾਇਆ। ਨਾਮਧਾਰੀ ਸੰਗਤ ਵਲੋਂ ਸ. ਮੋਹਣ ਸਿੰਘ ਜੀ ਨੂੰ ਫੁਲਮਾਲ ਦਸਤਾਰ ਤੇ ੨੫੦ ਸ਼ਲਿੰਗ ਭੇਟਾ ਕੀਤੇ। ਸ. ਮੋਹਣ ਸਿੰਘ ਜੀ ਵਲੋਂ ਦੁਗਣੇ ਵਾਪਸ ਕੀਤੇ ਗਏ ਨਾਮਧਾਰੀ ਇਸਤ੍ਰੀ ਸਭਾ ਨੈਰੋਬੀ ਵਲੋਂ ਵੀ ਸ. ਮੋਹਣ ਸਿੰਘ ਜੀ ਨੂੰ ਦਸਤਾਰ ਤੇ ੧੦੧ ਸ਼ਲਿ ਭੇਟਾ ਕੀਤੇ ਏਹ ਵੀ ਦੁਗੁਣੇ ਵਾਪਸ ਕੀਤੇ ਧੰਨਵਾਦ।

ਈ. ਏ. ਨਾਮਧਾਰੀ ਸੰਗਤ ਵਲੋਂ ਨਾਮਧਾਰੀ ਇਸਤ੍ਰੀ ਸਭਾ ਨੂੰ ਇਨ੍ਹਾਂ ਦੀ ਸੇਵਾ ਕਦਰ ਕਰਦਿਆਂ ੧੦੧ ਸ਼ਲਿੰਗ ਤੇ ਸਿਰੋਪਾਓ ਭੇਟਾ ਕੀਤਾ। ਸੂਬਾ ਜੀ ਦੇ ਹਥੀਂ ਇਸਤ੍ਰੀ ਸ ਵਲੋਂ ਦੁਗਣੇ ਵਾਪਸ ਕਰਨ ਦਾ ਵਚਨ ਦਿਤਾ।

ਈ. ਏ. ਨਾਮਧਾਰੀ ਸੰਗਤ ਦੇ ਸਕੱਤ੍ਰ ਫੁਮਣ ਸਿੰਘ ਕੰਮਲ ਨੂੰ ਇਸਦੀ ਮੇਹਨਤ ਐ ਵਡੇ ਪਰੋਗ੍ਰਾਮ ਨੂੰ ਨਿਭੌਣ ਹਿਤ ਯੋਗਤਾ ਦੀ ਕਦਰ ਕਰਦਿਆਂ "ਸੰਗਤ" ਨਾਮਧਾਰੀ ਵ ਸੂਬਾ ਜੀ ਨੇ । ਦਸਤਾਰ ਤੇ ੨੫ ਸ਼ਲਿੰਗ ਭੇਟਾ ਕੀਤੇ ਗਏ ।

ਸੂਬਾ ਜੀ ਦੀ ਹਥੀਂ "ਜੈ ਹਿੰਦ ਕਵੀ ਮੰਡਲ" ਨੈਰੋਬੀ ਨੂੰ ਸਿਰੋਪਾਓ ਤੇ ੫੧ ਸ਼ਲਿੰਗ ਭੇ ਕੀਤੇ। ਨਾਮਧਾਰੀ ਸੰਗਤ ਨੈਰੋਬੀ ਵਲੋਂ। ੨੫ ਤੇ ਸ਼ਲਿੰਗ ਤੇ ਦਸਤਾਰ ਗਿਆਨੀ ਕਰਤਾ ਸਿੰਘ ਜੀ ਮੰਬਾਲੀ ਨੂੰ ਏਹ ਗੁਰਦੁਆਰੇ ਦੇ ਗਰੰਥੀ ਹਨ। ਮੰਬਾਲੀ ਦੇ।

# ਪਰੋਗਰਾਮ

ਸਭ ਤੋਂ ਪਹਿਲਾਂ ਨਾਮਧਾਰੀ ਸੰਗਤ ਵਲੋਂ ਰੇਡੀਓ ਸਟੇਸ਼ਨ ਤੇ ਅਧੇ ਘੰਟੇ ਦਾ ਵਕਤ ਲਿਆ। ਜਿਸ ਵਿਚ ਅਰੰਭਕ ਸ਼ਬਦ––ਬੀਬੀ ਮੁੰਬੀਰ ਕੌਰ ਬੀਬੀ ਬਲਬੀਰ ਕੌਰ ਤੇ ਬੀਬੀ ਜਸਬੀਰ ਕੌਰ ਨੇ ਪੜ੍ਹਿਆਂ। 'ਹੇ ਗੋਬਿੰਦ ਹੇ ਗੋਪਾਲ ਹੇ ਦਿਆਲ ਲਾਲ'। ਇਸਤੋਂ ਬਾਦ ਦਾਸ ਨੇ ਸਪੀਚ ਕੀਤੀ। ਨਾਮਧਾਰੀ ਸੰਗਤ ਦੀ ਜਾਣ ਪਛਾਣ। ਫੇਰ ਕਵਿਤਾ ਬੀਬੀ ਨਰਿੰਦਰ ਕੌਰ ਸਕੱਤ੍ਰ ਨਾਮਧਾਰੀ ਇਸਤ੍ਰੀ ਸਭਾ ਨੇ ਤੇ ਬੀਬੀ ਰਾਵਿੰਦਰ ਕੌਰ ਨੇ ਪੜ੍ਹੀ––ਹੋਏ ਰਹੀ ਜੈ ਕਾਰ ਜਗਤ ਵਿਚ––ਕਲ ਤਾਰਨ ਗੁਰੂ ਨਾਨਕ ਆਇਆ। ਚੌਂਹ ਅਖਰਾਂ ਦਾ ਨਾਮ ਜਪਾਇਆ। ਧਰ ਧਰ ਕੇ ਅਤਵਾਰ ਜਗਤ ਵਿਚ ਹੋਏਗੀ ਜੈ––ਦਸਮੇਂ ਜਾਮੇ ਵਿਚ ਪੰਥ ਸਜਾਇਆ ਚਿੜੀਆਂ ਕੋਲੋਂ ਬਾਜ਼ ਤੁੜਾਇਆ। ਅੰਮ੍ਰਿਤ ਦੇ ਬਲਕਾਰ--ਜਗਤ ਵਿਚ ਜਬ ਦਸਮੇਂ ਗੁਰੂ 'ਰੂਪ ਵਟਾਇਆ। ਹਜਰੋ ਦੇ ਵਿਚ ਖੇਲ ਰਚਾਇਆ। ਹੋਏ ਬਾਲਕ ਹਰਿ ਅਵਤਾਰ––ਜਗਤ ਵਿਚ––ਫ਼ਿਰ ਦੁਅਦਸ ਗੁਰੂ ਜਗ ਵਿੱਚ ਆਇਆ ਸੰਤ ਖਾਲਸਾ ਪੰਥ ਸਜਾਇਆ। ਦ੍ਰਿਸਟ ਮੇਹਰ ਦੀ ਧਾਰ। ਜਗਤ ਵਿਚ ਹੋਏ ਰਹੀ ਜੈ ਕਾਰ।" ਸਰੂਪ ਹਰੀ ਪ੍ਰਤਾਪ ਸਜਾ ਕੇ। ਰੈਹਮਤ ਫਿਰ ਵਰਸਾਈ ਆਕੇ। ਚੀਨੀ ਦੇ ਅਸਵਾਰ, ਜਗਤ ਵਿਚ ਹੋਏ ਰਹੀ ਜੈ ਕਾਰ––ਉਪਰੰਤ ਇਕ ਸ਼ਬਦ ਬਸੰਤ ਬਹਾਰ ਰਾਗ ਵਿਚ ਸ. ਸਰਜੀਤ ਸਿੰਘ ਜੀ ਨੇ ਪੜ੍ਹਿਆ––ਪਵਨ ਪਵਿਤ੍ਰ ਮਿਤ੍ਰ ਆਜ ਮੇਰੇ ਆਈ ਹੈ।

ਉਪਰੋਕਤ ਪਰੋਗਰਾਮ ਤੇ ਤਬਲਾ ਕਾਕਾ ਅਵਤਾਰ ਸਿੰਘ ਬੈਂਜੋ, ਕਾਕਾ ਕ੍ਰਿਪਾਲ ਸਿੰਘ ਤੇ ਸ਼ੀਸ਼ਾ ਤ੍ਰੰਗ ਰਾਗੀ ਮਹਿੰਦਰ ਸਿੰਘ ਨੇ ਸਾਥ ਦਿਤਾ। ਏਹੁ ਪਰੋਗਰਾਮ ੯ ਮਾਰਚ ਨੂੰ ਬੁਧਵਾਰ ਰੀਕਾਰਡ ਕੀਤਾ ਗਿਆ ਤੇ ੧੩ ਮਾਰਚ ਐਤਵਾਰ ਦੁਪੈਹਰੇ ਢਾਈ ਤੋਂ ਤਿੰਨ ਵਜੇ ਬਰਾਡਕਾਸਟ ਕੀਤਾ ਗਿਆ।

ਵੀਰਵਾਰ ੧੦ ਮਾਰਚ ੧੯੬੦ ਨੂੰ ਸਾਰੀ ਨੈਰੋਬੀ ਦੀਆਂ ਇਸਤ੍ਰੀ ਸੁਭਾਵਾਂ ਦਾ ਸਤਿਸੰਗ ਨਾਮਧਾਰੀ ਸੰਗਤ ਦੇ ਪੰਡਾਲ ਵਿਚ ਲਗਾ। ਇਸ ਵਿਚ ਇਸਤ੍ਰੀ ਸਭਾ ਗੁ: ਰੇਲਵੇ ਲਾਂਡੀਆ ੧. ਗੁਰਦਵਾਰਾ ਬਾਜ਼ਾਰ ੨. ਗੁਰੂ ਸਿੰਘ ਸਭਾ ੩. ਗੁਰਦਵਾਰਾ ਬਾਲਮੀਕ ੪. ਗੁਰਦਵਾਰਾ ਰਾਮਗੜ੍ਹੀਆ ਬੋਰਡ ੫. ਆਰੀਆ ਸੁਮਾਜ ੬. ਸਨਾਂਤਾਨ ਧਰਮ ਸਭਾ ੭. ਰਾਮ ਮੰਦਰ ੮. ਪੰਗਾਨੀ ਸਤਿਸੰਗ ੯. ਆਦਿ ਨੇ ਹਿਸਾ ਲਿਆ। ਨਾਮਧਾਰੀ ਇਸਤ੍ਰੀ ਸਭਾ ਵਲੋਂ ਸਭ ਨੂੰ ਚਾਹਟਾ ਅਤੇ ਬਦਾਨਾ ਛਕਾਕੇ ਪ੍ਰਸੰਨ ਕੀਤਾ ਗਿਆ। ਧਨਵਾਦ ਸਹਿਤ।

ਸ਼ੁਕਰਵਾਰ ੧੧ ਮਾਰਚ ੧੯੬੦ ਸਵੇਰੇ ਹਮਨ ਕਰਕੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਅਖੰਡ ਪਾਠ ਦਾ ਅਰੰਭ ਕੀਤਾ ਗਿਆ। ਪਹਿਲਾਂ ਸਾਰੇ ਪਾਠੀ ਧੂਪੀਆ ਨੂੰ ਤਿਆਰ ਕਰਕੇ ਅੰਮ੍ਰਿਤ ਛਕਾਇਆ ਗਿਆ।

੧੨ ਮਾਰਚ ਸਨਿੱਚਰਵਾਰ ਸ਼ਾਮ ਦੇ ੭ ਵਜੇ ਧਰਮਸ਼ਾਲਾ ਦੇ ਅਗੇ ਬਣੇ ਪਿੰਡਾਲ ਵਿਚ ਸੂਬਾ ਪ੍ਰੀਤਮ ਸਿੰਘ ਜੀ ਦੀ ਪ੍ਰਧਾਨਗੀ ਹੇਠ [ਸਟੇਜ਼ ਸਕੱਤ੍ਰ ਦੀ ਸੇਵਾ ਦਾਸ ਨੂੰ ਮਿਲੀ] ਸੰਗੀਤ ਦਰਬਾਰ ਅਰੰਭ ਹੋਇਆ। ਪ੍ਰਾਰਥਨਾ ਦਾ ਅਰੰਭਕ ਸ਼ਬਦ ਬੀਬੀ ਬਲਬੀਰ ਕੌਰ ਤੇ ਬੀਬੀ ਜਸਬੀਰ ਕੌਰ ਨੇ ਪੜ੍ਹਿਆ––ਹੇ ਗੋਬਿੰਦ ਹੇ ਗੋਪਾਲ ਹੇ ਦਿਆਲ ਲਾਲ ।। ਰਹਾਉ ।। ਪ੍ਰਾਣ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ। ਹੇ ਸਮ੍ਰੱਥ ਅਹਮਿ, ਪੂਰਨ ਮੋਹ ਮਾਇਆ ਧਾਰ

ਅੰਧ ਕੂਪ ਮਹਾਂ ਭਇਅਨ ਨਾਨਕ ਪਾਰ ਉਤਾਰ। ਤਬਲਾ ਤਾਲ ਦਾਦਰਾ [ਸਾਥ]ਰਾ: ਰਿਪੁਦ ਸਿੰਘ ਤੇ ਸ੍ਰੀ ਤੂੰਗ ਰਾ: ਮੁਹਿੰਦ੍ਰ ਸਿੰਘ ਹਾਰ-ਮੋਨੀਅਮ "ਕੰਵਲ", ਨੇ ਸਾਥ ਦਿੱਤਾ।

੧. ਚੂੰ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਧੁਰਪਦ ਗਾਇਨ ਨੂੰ ਜ਼ਿਆਦਾ ਮ ਸਮਝ ਦੇ ਸਨ। ਇਸ ਲਈ ਪੈਹਲੀ ਚੌਕੀ ਰਾਗੀ ਉਧਮ ਸਿੰਘ ਜੀ ਨੇ ਕੀਤੀ ਏ ਕਲੱਅਣ ਰਾਗ ਵਿਚ ੪ ਤਾਲ ਦਾ ਧੁਰਪਦੇ ਗਾਵਿਆ ਤਬਲਾ ਮਹਿੰਦਰ ਸਿੰਘ ਹਾਰਮੋਨੀਅਮ ਰਿਪੁਦਮਣ ਸਿੰਘ ਤੇ ਤਾਂਨਬੂੰਗਾ ਰਾ: ਗੁਰਮੀਤ ਸਿੰਘ ਜੀ ਸਾਥ ਦਿਤਾ।

੨. ਰਾ: ਤਾਰਾ ਸਿੰਘ ਜੀ ਰਾ: ਕਾਮਦੋ ੪ ਤਾਲ ਤਬਲਾ ਪਿਆਰਾ ਸਿੰਘ ਜੀ।

੩, ਰਾਗੀ ਨੰਦ ਸਿੰਘ ਜੀ ਰਾਗ ਭੀਮ ੪ ਤਾਲ ਤਬਲਾ ਪਿਆਰਾ ਸਿੰਘ ਜੀ।

੪. ਰਾ: ਊਧਮ ਸਿੰਘ ਜੀ ਰਾਗ ਭੁਪਾਲੀ ਦਾ ਬੜਾ ਖਿਆਲ ਠੇਕਾ ਧੀਮਾਂ ਤਿਤਾਲਾ ਤ ਮੁਹਿੰਦਰ ਸਿੰਘ ਤੇ ਪਿਆਰਾ ਸਿੰਘ।

੫. ਰਾ: ਮੁਹਿੰਦਰ ਸਿੰਘ ਸ਼ੀਸ਼ਾ ਤੂੰਗ ਰਾਗ ਤੇ ਪੂਰੀਆਂ ੩ ਤਾਲ।

੬. ਬੀ: ਗਿਯਾਨ ਕੌਰ ਸੂਬਾ ਪ੍ਰੀਤਮ ਸਿੰਘ ਜੀ ਦੀ ਸੁਪੱਤ੍ਰੀ ਰਾਗ ਬਸੰਤ ਤਾਲ ਤਿੰਨ ਸ —ਮੈਂ ਨਹੀਂ ਪ੍ਰਭੁ ਸਭ ਕਛ ਤੇਰਾ।

੭. ਰਾ: ਤਾਰਾ ਸਿੰਘ ਜੀ ਰਾਗ ਖੁਮਾਚ ਤਾਲ ਆੜਾ ਤਬਲਾ ਪਿਆਰਾ ਸਿੰਘ।

੮. ਰਾ: ਰਿਪੁਦਮਣ ਸਿੰਘ ਰਾਗ ਭੀਮ ਪਲਾਸੀ ਤਾਲ ਧ੍ਰੱਪ ਤਬਲਾ ਮੁ: ਸਿੰਘ।

੯. ਰਾਗੀ ਅਜੀਤ ਸਿੰਘ ਜੀ ਮੁਤਲਾਸ਼ੀ ਰਾਗੀ ਮਾਲਕੌਂਸ ੪ ਤਾਲ ਤ ਸੀਤਲ ਸਿੰਘ ਜੀ।

੧੦. ਰਾਗੀ ਸੀਤਲ ਸਿੰਘ ਜੀ ਸਿਤਾਰਾ ਰਾਗੀ ਦੇਸ਼, ਖੁਮਾਚ ਠਾਟ ਦਾ, ਤਾਲ-ਸ਼ੱ ਤਿੰਨ ਤਬਲਾ ਮੁਤਲਾਸ਼ੀ ਜੀ।

੧੧. ਰਾਗੀ ਅਜੀਤ ਸਿੰਘ ਜੀ ਮੁਤਲਾਸ਼ੀ ਕੇਵਲ ਤਬਲਾ ਤਿੰਨ ਤਾਲ ਵਿਚ।

੧੨. ਰਾਗੀ ਸ੍ਰੀ ਭੀਕਾ ਜੀ ਹਾਉ ਗੋਪੀ ਨਾਥ ਸੰਤ ਜੀਂਜਾਂ ਠੁਮਰੀ ਤਾਲ ਦੀਮ ਚਦੀ।

੧੩. ਬੀਬੀ ਸੁਰਜੀਤ ਕੋਰ ਜ਼ੀਂਜਾ ਰਾਗੀ ਸੱਹਠ ਤਾਲ ਢਾਈਆ!

੧੪. ਰਾਗੀ ਉਧਮ ਸਿੰਅ ਜੀ ਸਾਥੀਆ ਸੁਮੇਤ ਭੈਰਵੀ ਦੀ ਚੌਕੀ ਕਰਦੇ ਸਮਾਪਤੀ ਰਾਤ ੧੧-੩੦ ਸਾਢੇ ਗਿਆਰਾ ਵਜੇ।

੧੩ ਮਾਰਚ ੧੯੬੦ ਐਤਵਾਰ ਸਵੇਰੇ ਅਖੰਡ ਪਾਠ ਦਾ ਭੋਗ ਪਾਇਆ। ਉ ਆਸਾ ਦੀ ਵਾਰ ਦਾ ਕੀਰਤਨ ਰਾਗੀ ਊਧਮ ਸਿੰਘ ਜੀ ਰਿਪੁਦਮਣ ਸਿੰਘ ਤੇ ਮਹਿੰਦਰ ਨੇ ਕ ਇਸ ਦਿਨ ਸੰਗ੍ਰਾਦ–ਚੇਤਰ ਦੀ ਸੀ ਮਹੀਨੇ ਦਾ ਨਾਮ ਸੁਣਾਇਆ ਗਿਆ। ਉਪਰੰਤ ਸਾਰੀ ਨੇ ਦੁਧ ਪਰੌਂਠੇ ਛਕੇ।

## ਸੰਗੀਤ

[੧] ਸਾਢੇ ਦਸ ਵਜੇ ਬੀਬੀ ਸੁਰਜੀਤ ਕੌਰ ਜੀਂਜੇ ਵਾਲੀ ਨੇ ਅਰੰਭ ਕੀਤਾ ਤਬਲਾ ਸਪੁਤਰ ਕਾਕਾ ਕਮਲਜੀਤ ਨੇ ਬਜਾਇਆ ਰਾਗ 'ਚ ਕਵਿਤਾ "ਸੋਹਣਿਆਂ ਦੇ ਸੁਲਤਾਨ ਗੁਰੂ ਰਾਮ ਸਿੰਘ ਰਬੀ ਜੋਤ ਸ੍ਰੀ ਭੈਣੀ ਸਾਹਿਬ ਪ੍ਰਗਟਾਈਦੇ।

[੨] ਸ. ਸੁਰਜੀਤ ਸਿੰਘ ਤਬਲਾ ਕਾਕਾ ਅਵਤਾਰ ਸਿੰਘ। ਰਾਗ ਅਸਾਵਰੀ ਸ਼ਬਦ—ਕਵਨ ਸੰਜੋਗ ਮਿਲੌ ਪ੍ਰਭ ਅਪਨੇ।

[੩] ਰਾਗੀ ਊਧਮ ਸਿੰਘ ਮੀਂਏ ਦੀ ਟੋਡੀ ਤਾਲ ਇਕਵਾਈ ਦਾ ਠੇਕਾ ਤ੍ਰੈਤਾਲ ਤਬਲਾ ਮਹਿੰਦਰ ਸਿੰਘ ਤੇ ਰਿਪੁਦਮਨ ਸਿੰਘ।

[੪] ਬੀਬੀ ਗਿਆਨ ਕੌਰ,ਮੰਬਾਲੀ। ਰਾਗ ਅਸਾਵਰੀ। ਤਿੰਨ ਤਾਲ ਤ: ਮੁ: ਸਿੰਘ ਸ਼ਬਦ—ਮਾਈ ਪ੍ਰਭੂ ਕੇ ਚਰਨ ਮਨਾਉ।

[੫] ਰਾਗ ਅੰਮ੍ਰਿਤ ਸਰੀਆ ਰਾਮ, ਰਾਗ ਬਿਲਾਵਲ ਤਾਲ ਝਪ ਤੇ ਤਿੰਨਾ ਤਬਲਾ ਮੁ: ਸਿੰਘ।

[੬] ਰਾਗੀ ਤਾਰਾ ਸਿੰਘ ਜੀ ਜੁਮਸ਼ੇਰ, ਰਾਗ ਬਿਲਾਵਲ ਤਾ: ਝੱਪ ਤੇ ਤਿੰਨ ਤਬਲਾ ਪਿਆਰਾ ਸਿੰਘ ਤੇ ਮੁ: ਸਿੰਘ।

[੭] ਜੋਗਿੰਦਰ ਕੌਰ ਮੁੰਬਾਲੀ ਰਾਗ ਯੋਗੀਆਂ ਭੈਰੋ ਤਿੰਨ ਤਾਲ ਤਬਲਾ ਮੁ: ਸਿੰਘ ਤੇ ਪਿਆਰਾ ਸਿੰਘ।

[੮] ਰਾਗੀ ਸ੍ਰੀ ਭੀਕਾ ਜੀ ਰਾਉ ਗੋਪੀ ਨਾਥ "ਸੰਤ" ਸੀਸ਼ਾ ਤ੍ਰੰਗ, ਰਾਗ ਸਾਟੰਗ ਤਿੰਨ ਤਾਲ ਤਬਲਾ ਪਿਆਰਾ ਸਿੰਘ।

[੯] ਬੀਬੀ ਨਰਿੰਦਰ ਕੌਰ—ਰਾਗ ਸਾਟੰਗ ਤਿੰਨ ਤਾਲ ਤਬਲਾ ਕਾਕਾ ਅਵਤਾਰ।

[੧੦] ਬੀਬੀ ਸੁਰਜੀਤ ਕੌਰ ਜੀਂਜਾ ਰਾਗ ਗੌਡ ਸਾਟੰਗ ਤਾਲ ਤਿੰਨ ਤਬਲਾ ਮੁ: ਸਿੰਘ।

[੧੧] ਰਾਗੀ ਬਲਵੰਤ ਸਿੰਘ ਜੀ ਰਾਗ ਸਾਰੰਗ ਤਿੰਨ ਤਾਲ ਓਹੁ ਪ੍ਰੋਗਰਾਮ ਡੇਢ ਵਜੇ ਸਮਾਪਤ ਹੋਇਆ ਉਪ੍ਰੰਤ ਗੁਰੂ ਕਾ ਲੰਗਰ ਵਰਤਿਆ।
ਸ਼ਾਮ ਦਾ ਪ੍ਰੋਗਰਾਮ ੫-੩੦ ਤੋਂ ਅਰੰਭ ਕੀਤਾ ਗਿਆ।

## ਸ਼ਾਮ ਦਾ ਪਰੋਗਰਾਮ

੫—੩੦ ਤੋਂ ਅਰੰਭ ਕੀਤਾ ਗਿਆ।

[੧] ਬੀਬੀ ਸੁਰਜੀਤ ਕੌਰ ਭਜਨ ਮੀਰਾਬਾਈ ਤੇ ਸ਼ਬਦ—ਪਵਨ ਪਵਿਤ੍ਰ ਮਿਤ੍ਰ।

[੨] ਰਾਗੀ ਨੰਦ ਸਿੰਘ ਜੀ ਰਾਗ ਹਮੀਰ ਕਲਿਆਣ ਤਿੰਨ ਤਾਲ। ਦੂਜਾ ਰਾਗ ਬਿਹਾਗ ਸ਼ਬਦ—ਰਾਗ ਬਿਹਾਗ ਸਬਦ—ਰਾਜਾ ਧ੍ਰਮ ਮਿਤ ਨਾ ਜਾ ਨਾਤਰੀ।

[੩] ਰਾਗੀ ਸੁਰਜੀ ਸਿੰਘ ਬੀਬੀ ਨਰਿੰਦਰ ਕੌਰ ਤੇ ਰਵਿੰਦਰ ਕੌਰ ਸਬਦ—ਜੇ ਤੂ ਮਿਤ੍ਰ ਅਸਾਡੜਾ ਇਕ ਭਰੀਨ ਵਿਛੋੜਾ ਤਬਲਾ ਅਵਤਾਰ ਸਿੰਘ ਰਾਗ ਹਿੰਡੋਲ।

[੪] ਬੀਬੀ ਦਰਸ਼ਣ ਕੌਰ ਜੀਂਜਾ ਰਾਗ ਭੁਪਾਲੀ ਕਲਿਆਣ ਤਬਲਾ ਕੰਮਲਜੀਤ।

[੫] ਰਾਗੀ ਤੇਗਾ ਸਿੰਘ ਜੀ ਗਰੰਥੀ ਰਾਮਗੜ੍ਹੀਆ ਬੋਰਡ ਰਾਗ ਬਸੰਤ ਤਾ: ਤਿੰਨ।

[੬] ਰਾਗੀ ਊਧਮ ਸਿੰਘ ਜੀ ਰਾਗ ਬਾਗੇਸ਼ਰੀ ਬੜਾ ਖਿਆਲ। ਇਕਾਈ ਤ੍ਰੈਤਾਲ ਪੂਰਾ ਠੇਕਾ।

[੭] ਰਾਗੀ ਅਜੀਤ ਸਿੰਘ ਜੀ ਮੁਤਲਾਸ਼ੀ ਰਾਗ ਪੂਰੀਆ ਕਲਿਆਣ ਤਾਲ ਅੜਾ ਚੁਤਾਰਾ।

[੮] ਬੀਬੀ ਸ਼ੀਲਾ 'ਮਾਰ ਕੰਡੇ' ਰਾਗ ਮੁਾਲ ਕੌਂਸ ਇਕ ਤਾਲਾ ਤੇ ਤਿੰਨ ਤਾਲ—ਤਬਲਾ ਮਾ: ਇਸਮਾਈਲ।

[੯] ਰਾਗੀ ਸੀਤਲ ਸਿੰਘ ਜੀ ਸਿਤਾਰਾ ਮਧੂਵੰਤੀ ਤਾਲ ਇਕ ਤਾਲਾ ਤੇ ਤਿੰਨ-ਤਾਲ।

[੧੦] ਰਾਗੀ ਤਾਰਾ ਸਿੰਘ ਜੀ ਰਾਗ ਤਲਵਾੜੀ ੪ ਤਾਲ ਤੇ ਤਿੰਨ ਤ: ਪਿ: ਸਿੰਘ ।
[੧੧] ਰਾਗੀ ਸ੍ਰੀ ਭੀਕਾ ਰਾਉ ਗੋਪੀ ਨਾਥ 'ਸੰਤ' ਸ਼ੀਸਾ ਤ੍ਰੰਗ ਤੇ ਚੰਦਰ ਕੌਂਸ ।
[੧੨] ਬੀਬੀ ਗਿਆਨ ਕੌਰ ਮੰਬਾਲੀ ਬਹਾਰ ਦਾ ਛੋਟਾ ਖਿਆਲ ਤਿੰਨ ਤਾਲ ।
[੧੩] ਰਾਗੀ ਗੁਰਬਖਸ਼ ਸਿੰਘ ਜੀ 'ਸ਼ੌਕ' ਰਾਗੇਸਰੀ ਤਿੰਨ ਤਾਲ ਤਬਲਾ ਮੁਤਲਾਸ਼ੀ ।
[੧੪] ਰਾਗੀ ਅਮ੍ਰਿਤਸਰੀਆਂ ਰਾਮ ਜੀ ਬਹਾਰ ਤਿੰਨ ਤਾਲ ।
[੧੫] ਰਾਗੀ ਊਧਮ ਸਿੰਘ ਜੀ ਭੈਰਵੀ ਦੀ ਚੌਂਕੀ ਉਪਰੰਤ ਸਮਾਪਤੀ ਤੇ ।

ਸ੍ਰੀ ਸੂਬਾ ਪ੍ਰੀਤਮ ਸਿੰਘ ਜੀ ਮੰਬਾਲੀ ਨੇ ਉਪਰੋਕਤ ਰਾਗੀ ਸਜਣਾ ਨੂੰ ਸਿਰੋਪਾਓ ਕੀਤੇ । (ਹਰੇਕ ਰਾਗੀ ਨੂੰ ਦਸਤਾਰ ਤੇ ੨੫ ਸ਼ਲਿੰਗ । ਬੀਬੀਆਂ ਰਾਗਣਾ ਨੂੰ (੧) ਰੁਪਾਲ ਤੇ ਦੀ ਸੁਗਾਤ ਭੇਟਾ ਕੀਤੀਆਂ ।

੧੪ ਮਾਰਚ ੧੯੬੦ ਸਵੇਰੇ ੫ ਤੋਂ ੬-੩੦ ਵਜੇ ਤਕ ਚੰਡੀ ਦੀਆਂ ਵਾਰਾਂ ਦੇ ਪਾ ਹਮਨ ਕੀਤਾ ਗਿਆ ਉਪਰੰਤ ਅਮ੍ਰਿਤ ਭੀ ਤਿਆਰ ਕੀਤਾ । ਇਸ ਵਿਚ ਹੇਠ ਲਿਖੇ ਸੰ ਹਿਸਾ ਲਿਆ । (੧) ਸੰਤ ਸਾਧੂ ਸਿੰਘ ਜੀ [ਥੰਮਸਨ ਫਾਲਜ ਵਾਲੇ] (੨) ਸੰਤ ਹਰਨਾਮ ਜੀ ਨੂਰਪੁਰੀ (੩) ਸੰਤ ਅਮਰ ਸਿੰਘ ਜੀ ਦਿਓ । (੪) ਸੰਤ ਹਜ਼ਾਰਾ ਸਿੰਘ ਜੀ ਚਾਨਾਂ ਸੰਤ ਹਰਨਾਮ ਸਿੰਘ ਜੀ ਰੇਲਵੇ । (੬) ਸੰਤ ਜਸਵੰਤ ਸਿੰਘ ਜੀ (੭) ਪੀ. ਐਸ. ਕੰਵਲ ਬੀਬੀ ਨਰਿੰਦਰ ਕੌਰ (੯) ਸੰਤ ਸੋਹਣ ਸਿੰਘ ਜੀ ਮੋਰਾਂਵਾਲੀ । ਉਪਰੰਤ ੮ ਵਜੇ ਸੰਤ ਸਤਿ ਸਿੰਘ ਜੀ ਮੋਰਾਂਵਾਲੀ ਵਲੋਂ ਅਖੰਡ ਪਾਠ ਦਾ ਅਰੰਭ ਕੀਤਾ ।

ਦੋਪੈਹਰੇ ੨ ਵਜੇ ਤੋਂ ਫਿਰ ਨੈਰੋਬੀ ਦੀਆਂ ਇਸਤ੍ਰੀ ਸਭਾਵਾਂ ਦਾ ਜੋੜ ਮੇਲ ਬਣਿ ਲੈਕਚਰ ਵਿਚ ਹਰੇਕ ਸਭਾ ਵਲੋਂ ਖਿਆਲਾਂ ਦੀ ਰੌਸ਼ਨੀ ਪਾਈ ਗਈ । ਬੀਬੀ ਸੁਰਜੀਤ ਕੌ ਬੀਬੀ ਦਰਸ਼ਣ ਕੌਰ ਜੀਂਜਾ ਨਿਵਾਸੀ ਨੇ ਰਸ ਭਿੰਨਾ ਕੀਰਤਨ ਕਰਕੇ ਸਭਦੇ ਮੰਨ ਮੋਹਿਤ ਕ ਨਾਮਧਾਰੀ ਇਸਤ੍ਰੀ ਸਭਾ ਵਲੋਂ ਸ੍ਰੀ ਮਤੀ ਭੀਕਾ ਨੂੰ ਸਿਰੋਪਾਓ ਭੇਟਾ ਕੀਤਾ । ਅਤੇ ਬੀਬੀ ਸੁਰ ਕੌਰ ਤੇ ਬੀਬੀ ਦਰਸ਼ਣ ਕੌਰ ਨੂੰ ਵੀ ਸਿਰੋਪਾਓ ਭੇਟਾ ਕੀਤਾ । ਸਮਾਪਤੀ ਤੋਂ ਬਾਦ ਸ ਮਠਿਆਈ ਦੁਧ ਛਕਾਇਆ ਗਿਆ । ਅਤੇ ਧੰਨਵਾਦ ਕੀਤਾ ।

## ਸ਼ਾਮ ਦਾ ਦੀਵਾਨ ਤੇ ਕਵੀ ਦਰਬਾਰ

ਸਮਸਿਆ—ਖੇਲੀਆਂ ਸੀ ਹੋਲੀਆਂ

੧੪ ਮਾਰਚ ੧੯੬੦ ਸੋਮਵਾਰ ਸ਼ਾਮ ੭ ਵਜੇ ਤੋਂ ਦੀਵਾਨ ਦਾ ਅਰੰਭ ਸੰਤ ਸੂਰਤ ਜੀ ਨੇ ਕੀਤਾ । ਉਪਰੰਤ ੮-੩੦ ਵਜੇ "ਜੈ ਹਿੰਦ ਕਵੀ ਮੰਡਲ" ਵਲੋਂ ਕਵੀ ਦਰਬਾਰ ਹੋਇਆ । ਜਿਸ ਵਿਚ ਹੇਠ ਲਿਖੇ ਕਵੀਆਂ ਨੇ ਕਵਿਤਾਵਾਂ ਪਹਿਲਾਂ ਖੁਲੀਆਂ ਤੇ ਫਿਰ ਸਮ ਪੂਰਤੀ ਪੜ੍ਹੀਆਂ । [੧] ਸ. ਗੁਰਬਖਸ਼ ਸਿੰਘ ਜੀ 'ਸ਼ੌਕ' [੨] ਸ. ਗੁਰਮੇਲ ਸਿੰਘ 'ਗੁਪਤ' ਸ. ਸੋਹਣ ਸਿੰਘ ਜੀ 'ਜੋਸ਼' [੪] ਸ. ਰਣਜੋਧ ਸਿੰਘ ਜੀ ਦੀਵਾਨਾ [੬] ਸ. ਤੇਜਾ ਸਿ 'ਜੋਸ਼' [੭] ਸ. ਸਵਰਨ ਸਿੰਘ ਜੀ ਢੇਰੀਆਂ [੮] ਪਿਆਰਾ ਸਿੰਘ ਜੀ 'ਦਰਦ' [੯] ਹਰ ਸਿੰਘ ਜੀ 'ਕੰਵਲ' [੧੦] ਫੁਮਣ ਸਿੰਘ ਜੀ ਕੰਵਲ ਆਦਿ ।

ਇਨਾਮਾਂ ਦਾ ਵੇਰਵਾ ਪਿਛੇ ਲਿਖ ਦਿਤਾ ਹੈ।

੧੫ ਮਾਰਚ ੧੯੬੦ ਮੰਗਲਵਾਰ—ਸਾਰਾ ਦਿਨ ਬੀਬੀਆਂ ਦਾ ਜੋੜ ਮੇਲ ਰਿਹਾ ਅਤੇ ਰਾਤ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ੧੯੫੯ ਦੇ ਦੌਰੇ ਦੀ ਰੰਗੀਨ ਫਿਲਮ ਸੰਤ ਜਗਦੀਸ਼ ਸਿੰਘ ਨੇ ਦਿਖਾਈ। ਸਤਿਗੁਰੂ ਜੀ ਦੇ ਸਾਖਆਤ "ਦਰਸ਼ਣ ਦੇਖਣ ਕਾਰਨੇ ਸਗਲੀ ਉਲਟ ਪਈ ਲੁਕਾਈ।" ਬੇ ਸ਼ੁਮਾਰ ਸੰਗਤ ਦਾ ਅਕਠ ਹੋ ਗਿਆ। ਦਰਸ਼ਿੱਕਾਂ ਨੇ ਆਪਣੇ ਪ੍ਰਭੂ ਦਾ ਜਮਾਲ ਫਿਲਮ ਵਿਚ ਤਕਿਆ। ਜਦ ਗੁਰੂ ਜੀ ਆਸਣ ਤੇ ਬੈਠਦੇ ਸਨ ਕੀਰਤਨ ਕਰਦੇ ਤੇ ਸੁਣਦੇ। ਅਤੇ ਸੰਗਤ ਨੂੰ ਉਪਦੇਸ਼ ਦਿੰਦੇ ਸਨ। ਤਾਂ ਸੰਗਤ ਆਪਣੇ ਪ੍ਰੀਤਮ ਦੇ ਚੋਜ਼-ਨਜ਼ਾਰੇ ਦੇਖ ਦੇਖ ਫੁਲੇ ਨਾ ਸੀ ਸਮੋਂਦੇ ਅਤੇ ਇਉਂ ਅਨੁਭਵ ਕਰ ਰਹੇ ਸਨ ਕਿ ਹੁਣੇ ਹੀ ਸੱਚੇ ਪਾਤਸ਼ਾਹ ਡੇਰੇ ਜਾਣਗੇ ਤੇ ਅਸੀਂ ਭੀ ਕੋਲ ਜਾਕੇ ਬਚਨ ਬਿਲਾਸ ਸਰਵਣ ਕਰਾਂਗੇ। ਗੁਰਬਖਸ਼ ਸਿੰਘ ਸ਼ੌਕ ਦੀ ਸਪੁਤ੍ਰੀ ਦੇ ਵਿਹਾਰ ਦਾ ਸੀਨ ਵੀ ਜੋਹੜਾ ਹਜ਼ੂਰ ਦੇ ਸਨਮੁਖ ਤੇ ਸ਼ਾਦੀ ਹੋ ਰਹੀ ਹੈ। ਉਸ ਦੌਰੇ ਦੀ ਸਾਰੀ ਵਾਰਤਾ ਅਫਰੀਕਾ ਅੰਕ ਵਿਚ ਛੱਪ ਚੁਕੀ ਹੈ ਤੇ ਬਹੁਤ ਬਾਕੀ ਹੈ ਜੋ ਛੇਤੀ ਛਾਪਣ ਦਾ ਉੱਦਮ ਕਰ ਰਹੇ ਹਾਂ।

੧੬ ਮਾਰਚ ੧੯੬੦ ਬੁਧਵਾਰ--ਸਵੇਰੇ ਸ੍ਰੀ ਅਖੰਡ ਪਾਠ ਦਾ ਭੋਗ ਪਾਇਆ ਉਪਰੰਤ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਰਾਗੀ ਸੂਰਤ ਸਿੰਘ ਜੀ ਤੇ ਹਰਨਾਮ ਸਿੰਘ ਜੀ ਨੇ ਕੀਤਾ। ਜਲ ਪਾਣੀ ਸ਼ਕ ਛਕਾਕੇ। ੨੨ ਸਾਧਾਰਣ ਪਾਠਾਂ ਦੇ ਭੋਗ ਪਾਏ ਗਏ। ਵੇਰਵਾ ਇਸ ਪ੍ਰਕਾਰ ਹੈ। ੧. ਪਾਠ ਸ. ਨਾਨਕ ਸਿੰਘ ਵਲੋਂ ਭੇਟਾ ੧੦੧ ਸ਼ਲਿੰਗ। ਦੂਸਰਾ ਪਾਠ ਸ: ਗੁਰਬਚਨ ਸਿੰਘ ਚਾਨਾਂ ਭੇਟਾ ੨੦ ਸ਼ਲਿੰਗ। ਤਿੰਨ ਪਾਠ ਈ.ਏ. ਨਾਮਧਾਰੀ ਸੰਗਤ ਨੈਰੋਬੀ। ੧. ਪਾਠ ਸ: ਜਸਵੰਤ ਸਿੰਘ ਜੀ ਰੁਮਾਲਾ ਤੇ ੫੧ ਸ਼ਲਿੰਗ। ੧. ਪਾਠ ਬੀਬੀ ਰਾਵਿੰਦਰ ਕੌਰ ਤੇ ਬਲਜੀਤ ਕੌਰ ਵਲੋਂ ਭੇਟਾ ੫੧ ਸ਼ਲਿੰਗ। ੧.ਹਰਨਾਮ ਸਿੰਘ ਰੇਲਵੇ। ੨. ਪਾਠ ਸੰਤ ਪ੍ਰੀਤਮ ਸਿੰਘ ਜੀ ਕਸਿੰਮੋ ਭੇਟਾ ੧੦੧ ਸ਼ਲਿੰਗ। ੧. ਪਾਠ ਸਰਵਣ ਸਿੰਘ ਜੀ ਸੋਖੀ ਭੇਟਾ ੫੧ ਸ਼ਲਿੰਗ ੧. ਪਾਠ ਬੀਬੀ ਚਰਨ ਕੌਰ। ੧.ਪਾਠ ਸ. ਅਮਰਜੀਤ ਸਿੰਘ ਤੇ ਮੋਹਣ ਸਿੰਘ ੨੫ ਸ਼ਲਿੰਗ। ੧. ਬੀਬੀ ਬਲਵੰਤ ਕੌਰ ਭੇਟਾ ੨੬ ਸ਼ਲਿੰਗ। ਇਕ ਪਾਠ ਬੀਬੀ ਕਰਤਾਰ ਕੌਰ ਭੇਟਾ ੩੧ ਸ਼ਲਿੰਗ। ਇਕ ਬੀਬੀ ਨਰਿੰਦਰ ਕੌਰ ਭੇਟਾ ੫੧ ਸ਼ਲਿੰਗ। ਬੀਬੀ ਗੁਰਬਚਨ ਕੌਰ ਤੇ ਹਰਜੀਤ ਕੌਰ ਭੇਟਾ ੫੧ ਸ਼ਲਿੰਗ। ਇਕ ਪਾਠ ਸ. ਕੁਲਦੀਪ ਸਿੰਘ ਭੇਟਾ ੩੧ ਸ਼ਲਿੰਗ। ਇਕ ਪਾਠ ਬੀਬੀ ਮਹਿੰਦਰ ਕੌਰ ਭੇਟਾ ੫੧ ਸ਼ਲਿੰਗ। ਇਕ ਪਾਠ ਬੀਬੀ ਚੰਨਣ ਕੌਰ ੫੧ ਸ਼ਲਿੰਗ। ਇਕ ਪਾਠ ਬੀਬੀ ਚਿੰਤ ਕੌਰ ਭੇਟਾ ੫੧ ਸ਼ਲਿੰਗ।

ਸ਼ਾਮ ੭-੩੦ ਵਜੇ ਤੋਂ ਬਚਿਆਂ ਅਤੇ ਬੜੇ ਕਵੀਆਂ ਦਾ ਮਨੋਰੰਜਣ ਪਰੋਗਾਮ ਅਰੰਭ ਹੋਇਆ। ਸਮਸਿਆ ਹੈ—ਤੇਰਾ ਪ੍ਰਤਾਪ ਹੈ ਅੱਜ।

ਇਸ ਮਨੋਰੰਜਣ ਪਰੋਗਰਾਮ ਦੀ ਪ੍ਰਧਾਨਗੀ ਸ੍ਰੀ ਮੋਹਣ ਸਿੰਘ ਜੀ ਐਲਡਮੈਨ ਨੇ ਕੀਤੀ। ਪਰੋਗਰਾਮ ਦਾ ਅਰੰਭ ਸ਼ਾਮ ਦੇ ੮ ਵਜੇ ੧੬ ਮਾਰਚ ਬੁਧਵਾਰ ਹੋਇਆ।

## ਖੁਲੀਆਂ ਕਵਿਤਾਵਾਂ ਤੇ ਸ਼ਬਦ

੧ ਪਹਿਲਾਂ ਸ਼ਬਦ ਬੀਬੀ ਦੇਵਿੰਦਰ ਕੌਰ—ਜਿਹਵਾ ਏਕ ਕਵਨ ਗੁਨ ਕੈਹੀਏ ।
੨ ਬੀਬੀ ਕੁਲਦੀਪ ਕੌਰ—ਕਵਿਤਾ ।
੩ ਕਾਕਾ ਸਤਨਾਮ ਸਿੰਘ—ਸ਼ਬਦ ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ।
੪ ਬੀਬੀ ਰਣਜੀਤ, ਪ੍ਰਮਿੰਦਰ ਤੇ ਹਰਬੰਸ ਕੌਰ ।
੫ ਬੀਬੀ ਰਣਜੀਤ ਤੇ ਦੇਵਿੰਦਰ—ਤਾਹੀਓਂ ਗੁਰੂ ਰਾਮ ਸਿੰਘ ਜਗ ਵਿਚ ਆਇਆ ।
੬ ਬੀਬੀ ਬਲਵਿੰਦਰ ਕੌਰ—ਭਾਗਾਂ ਵਾਲੀਏ ਰੁਤੇ ਮਿਲਾਈਂ ਮੇਰੇ ਸਤਿਗੁਰੂ ਨੂੰ ।
੭ ਕਾਕਾ ਗੁਰਸ਼ਰਨ ਤੇ ਰਾਵਿੰਦਰ—ਵਧਾਈ ਹੋਵੇ ।
੮ ਕਾਕਾ ਸਤਿਵੰਤ ਸਿੰਘ—ਸਤਿਗੁਰੂ ਪ੍ਰਤਾਪ ਸਿੰਘ ਵਡੇ ਪ੍ਰਤਾਪ ਵਾਲਾ । ਕਵਿਤਾ
੯ ਕਾਕਾ ਗੁਰਮੀਤ ਸਿੰਘ—ਕਵਿਤਾ ।
੧੦ ਕਾਕਾ ਅੰਮ੍ਰਿਤ ਪਾਲ—ਕਵਿਤਾ ਤੇ ਸਾਖੀ ਗੁਰੂ ਹਰੀ ਸਿੰਘ ਜੀ ।
੧੧ ਕਾਕਾ ਹਰ ਪਾਲ—ਕਵਿਤਾ ।
੧੨ ਬੀਬੀ ਹਰਬੰਸ ਤੇ ਪ੍ਰਮਿੰਦਰ—ਕਵਿਤਾ ।
੧੩ ਬੀਬੀ ਮੁੰਬੀਰ ਤੇ ਬਲਬੀਰ ਕੌਰ—ਕਵਿਤਾ ।
੧੪ ਬੀਬੀ ਜਨਬੀਰ ਕੌਰ, ਮੁੰਬੀਰ ਕੌਰ ਤੇ ਬਲਬੀਰ ਕੌਰ—ਆਇਆ ਜੀਵਨ ਦਾ ਲਾਲ ।
੧੫ ਬੀਬੀ ਜਗਦੀਸ ਕੌਰ—ਕਵਿਤਾ ।
੧੬ ਬੀਬੀ ਭੁਪਿੰਦਰ ਤੇ ਹਰਮਿੰਦਰ—ਕਵਿਤਾ ।
੧੭ ਕਾਕਾ ਸਤਿਵੰਤ ਸਿੰਘ—ਕਵਿਤਾ ।
੧੮ ਕਾਕਾ ਗੁਰਮੀਤ ਸਿੰਘ—ਕਵਿਤਾ ।
੧੯ ਕਾਕਾ ਇੰਦਰਪਾਲ ਤੇ ਅਜੀਤ—ਕਵਿਤਾ ।
੨੦ ਬੀਬੀ ਸੁਰਜੀਤ ਤੇ ਦਰਸ਼ਨਾ—ਕਵਿਤਾ ।
੨੧ ਬੀਬੀ ਗੁਰਦੇਵ ਕੌਰ—ਕਵਿਤਾ
੨੨ ਕਾਕਾ ਕੁਲਦੀਪ ਸਿੰਘ—ਕਵਿਤਾ ।
੨੩ ਬੀਬੀ ਰਾਜਿੰਦਰ ਕੌਰ—ਕਵਿਤਾ ।
੨੪ ਬੀਬੀ ਸੁਰਿੰਦਰ ਕੌਰ ਗਿਆਨੀ—ਕਵਿਤਾ ।

## ਤੇਰਾ ਪ੍ਰਤਾਪ ਹੈ ਅੱਜ

੧ ਗੁਰਬਖਸ਼ ਸਿੰਘ ਜੀ 'ਸ਼ੌਕ'
੨ ਸੋਹਣ ਸਿੰਘ ਜੀ ਜੋਸ਼
੩ ਅਤਰ ਸਿੰਘ
੪ ਹਰਜਿੰਦਰ ਸਿੰਘ ਕੰਵਲ
੫ ਪੀ: ਐਸ: 'ਕੰਵਲ'
੬ ਹਰਬੰਸ ਸਿੰਘ ਪ੍ਰਦੇਸੀ
੭ ਸਵਰਨ ਸਿੰਘ ਵੇਰੀਆਂ
੮ ਮਘਰ ਸਿੰਘ ਜੀ
੯ ਸੋਹਣ ਸਿੰਘ ਜੋਸ਼

੧੦-੩੦ ਤੇ ਸਮਾਪਤੀ ਹੋਈ । ਉਪਰੰਤ ਸ: ਮੋਹਣ ਸਿੰਘ ਜੀ ਐਲਡਰਮੈਨ ਦੀ

ਉਪਰੋਕਤ ਬਚੇ ਬੀਬੀਆਂ ਨੂੰ ਇਨਾਮ [ਹਰੇਕ ਨੂੰ ੧. ਫਊਂਟਨ ਪੈਨ ੧. ਰੁਮਾਲ ਤੇ ੧. ਗੇਂਦ ਭੇਟਾ ਕੀਤੀ ਗਈ। ਅਤੇ ਬਾਕੀ ਹੋਰ ਜਿਨੇ ਹੇਠ ਨਾਮ ਸੇਵਾਦਾਰਾਂ ਦੇ ਲਿਖੇ ਹਨ ਸਭ ਨੂੰ ੧. ਰੁਪਾਲ ਤੇ ੫੧ ਸ਼ਲਿੰਗ ਭੇਟਾ ਕੀਤੇ ਗਏ। ਸਭ ਨੇ ਰੁਮਾਲ ਹੀ ਸਵੀਕਾਰ ਕੀਤੇ।

## ਸੇਵਾਦਾਰਾਂ ਦੇ ਨਾਮ

੧. ਸ: ਖੇਮ ਸਿੰਘ ਜੀ—ਪਾਠੀ ਧੂਪੀਆਂ ਤੇ ਪੰਡਾਲ ਦੀ ਸੇਵਾ।
੨. ਸ: ਪਰੇਮ ਸਿੰਘ ਜੀ––ਪਾਠਾਂ ਵਿਚ ਤੇ ਲੰਗਰ ਪੰਡਾਲ ਸਟੇਜ।
੩. ਸ: ਈਸ਼ਰ ਸਿੰਘ ਜੀ—ਪਾਠਾਂ ਵਿਚ ਤੇ ਲੰਗਰ ਪੰਡਾਲ ਸਟੇਜ।
੪. ਸ: ਸੋਹਣ ਸਿੰਘ ਮੋਰਾਂਵਾਲੀ––ਆਲਰਊਂਡ।
੫. ਸ: ਰਘਬੀਰ ਸਿੰਘ ਜੀ––ਲੰਗਰ ਦਾ ਜਥੇਦਾਰ।
੬. ਸ: ਹਰੀ ਸਿੰਘ ਚਾਨਾ––ਜੋੜਿਆ ਦਾ।
੭. ਸ: ਕਰਤਾਰ ਸਿੰਘ ਪਾਠੀ––ਅਖੰਡ ਪਾਠ ਦੀ।
੮. ਸ: ਸਰਵਣ ਸਿੰਘ ਸੋਖੀ––ਪੰਡਾਲ ਬਣੌਨ ਲਈ ਸਿਟੀ ਕੌਂਸਲ 'ਚੋਂ ਆਗਿਆ ਪ੍ਰਾਪਤ ਕੀਤੀ।
੯. ਸ: ਕਰਮ ਸਿੰਘ ਜੀ––ਵਰਤਾਵਾ।
੧੦. ਸ: ਅੰਮ੍ਰਿਤ ਸਿੰਘ ਜੀ—ਸਟੋਰ ਕੀਪਰ ਲੰਗਰ ਦਾ ਤੇ ਹੋਰ ਸੇਵਾ।
੧੧. ਸ: ਜਗਦੀਸ਼ ਸਿੰਘ 'ਸ਼ੌਕ'––ਫਿਲਮ ਦਿਖਾਈ ਤੇ ਫੋਟੋ ਖਿੱਚੀਆਂ।
੧੨. ਸ: ਮੋਹਣ ਸਿੰਘ ਜੀ––ਲੰਗਰ ਵਰਤਾਵਾ।
੧੩. ਸ: ਗੁਰਪਾਲ ਸਿੰਘ ,,
੧੪. ਸ: ਨਾਜਰ ਸਿੰਘ ਜੀ––ਰਾਤ ਦਾ ਪੈਹਰੇਦਾਰ।
੧੫. ਸ: ਸੁਖਬੀਰ ਸਿੰਘ ਜੀ—ਫਿਲਮ ਦਾ ਪਰਦਾ ਫਿੱਟ ਕਰਨ ਦੀ।
੧੬. ਸ: ਸੁਲੱਖਣ ਸਿੰਘ ਜੀ––ਲਊਡ ਸਪੀਕਰ
੧੭. ਸ: ਇੰਦਰ ਜੀਤ ਸਿੰਘ—ਵਰਤਾਵਾ

ਅੰਤ ਵਿਚ ਸ: ਮੋਹਣ ਸਿੰਘ ਜੀ ਨੇ ਸਭ ਦਾ ਧੰਨਵਾਦ ਕੀਤਾ ਤੇ ਅਗਲੇ ਆਉਣ ਵਾਲੇ ਮੇਲੇ ਤੇ ਫਿਰ ਏਹਦੂੰ ਵਧ ਸੋਹਣਾ ਪਰੋਗਰਾਮ ਬਣੌਨ ਦਾ ਅਗ੍ਰਹ ਕੀਤਾ। ਕੰਵਲ ਜੀ ਨੇ ਸ. ਮੋਹਣ ਸਿੰਘ ਜੀ ਐਲਡਾ ਤੇ ਹੋਰ ਸਾਰੇ ਸੇਵਾਦਾਰਾਂ ਤੇ ਸਾਧ ਸੰਗਤ ਦਾ ਧੰਨਵਾਦ ਕੀਤਾ।

## ਸੇਵਾ

[੧] ਸ: ਹਰਨਾਮ ਸਿੰਘ ਜੀ ਨੂਰਪੁਰੀ ਨੇ ਪੰਡਾਲ ਬਣੌਨ ਦੀ ਸੇਵਾ ਕੀਤੀ।
[੨] ਸ: ਸੂਰਤ ਸਿੰਘ ਜੀ ਤੇ ਸ: ਸੁਲਖਣ ਜੀ ਨੇ ਲਊਡ ਸਪੀਕਰ ਤੇ ਐਂਪਲੀ ਫਾਇਰ ਲਾਇਟ ਆਦਿਕ ਦੀ ਸੇਵਾ ਕੀਤੀ।
[੩] B. E. A. ਟਿੰਬ੍ਰ ਕੰਪਨੀ ਨੇ ਲੰਗਰ ਵਾਸਤੇ ਬਾਲਣ ਦੀ ਸੇਵਾ ਕੀਤੀ।

ਨਾਮਧਾਰੀ ਇਸਤ੍ਰੀ ਸਭਾ ਦਾ ਤਾਂ ਧੰਨਵਾਦ ਕੀਤਾ ਹੀ ਨਹੀਂ ਜਾ ਸਕਦਾ। ਜਿ ਰਾਤ ਦਿਨ ਇਕ ਕਰਕੇ ਸੇਵਾ ਨੂੰ ਨਿਭਾਇਆ ਕਿਸੇ ਵੀ ਚੀਜ਼ ਦੀ ਲੰਗਰ ਵਿਚ ਤ੍ਰੁਟੀ ਔਣ ਦਿਤੀ। [ਜਥੇਦਾਰ ਨਾਮਧਾਰੀ ਇਸਤ੍ਰੀ ਸਭਾ ਦੀ ਬੀਬੀ ਹਰਜਿੰਦਰ ਕੌਰ]।

ਈਸਟ ਅਫਰੀਕਨ ਨਾਮਧਾਰੀ ਸੰਗਤ ਨੈਰੋਬੀ ਦੀ ਪ੍ਰਬੰਧਕ ਕਮੇਟੀ ਵਲੋਂ ਸਾਰੇ ਹੀ ਦਾਰਾਂ ਅਤੇ ਸਾਧ ਸੰਗਤ ਮਾਈ ਭਾਈ ਜਿਹਨਾਂ ਨੇ ਦੀਵਾਨਾਂ ਦੀ ਰੌਣਕ ਨੂੰ ਵਧਾਇਆ ਹੈ ਬਹੁਤ ਧੰਨਵਾਦ।

ਕੰਮ ਕਰਦਿਆਂ ਅਨੇਕਾਂ ਤਰੁਟੀਆਂ ਰਹਿ ਜਾਣੀਆਂ ਸੰਭਵ ਹੈਂ। ਸੇਵਕ ਖਿਮਾਂ ਦੇ ਹਨ। ਬਾਹਰੋਂ ਆਈਆਂ ਸੰਗਤਾਂ ਦੀ ਸੰਭਾਲ ਕਰਨ ਵਿਚ ਕਈ ਭੁਲਾ ਹੋਣ ਗੀਆਂ। ਅਵਗਿਆਦੀ ਵੀ ਸੇਵਕ ਖਿਮਾ ਮੰਗਦੇ ਹਨ।

ਸਤਿਗੁਰੂ ਜੀ ਦੀ ਚਰਨਨਰਜ |
ਫੁਮਣ ਸਿੰਘ ਕੰਵਲ

ਫੁਮਣ ਸਿੰਘ ਕੰਵਲ

ਚਾਂਦ ਵਾ ਸੂਰਜ ਜਬ ਤਕ ਹੈ, ਰਹੂ ਰੌਸ਼ਨ ਨਾਮ ਸ਼ਹੀਦੋਂ ਕਾ।
ਤਾਲਿਬ ਹੈ ਆਜ਼ਾਦੀ ਜਿਸ ਘਰਕੀ, ਵੋਹੀ ਹੈ ਗ੍ਰਾਂਮ ਸ਼ਹੀਦੋਂ ਕਾ।
ਦਰ ਅਸਲ ਜ਼ਿੰਦਗੀ ਉਸਕੀ ਹੈ, ਜੋ ਜੀਨੇ ਸੇ ਇਨਕਾਰ ਕਰੇ।
ਮੁਰਦੋਂ ਕੋ ਜੀਵਨ ਦੇਤਾ ਹੈ, ਸ਼ਹਾਦਤ ਜਾਮ ਸ਼ਹੀਦੋਂ ਕਾ।

## ਖੇਲੀਆਂ ਸੀ ਹੋਲੀਆਂ

ਭਾਰਤ ਮਾਂ ਦੇ ਪਿਆਰੇ ਤੇ ਦੁਲਾਰੇ ਸਿਖ ਗੁਰੂ ਜੀ ਦੇ,
ਜਿਨ੍ਹਾਂ ਨਹੀਂ ਸਹਾਰੇ ਸੀ ਉਭਾਰੇ ਜ਼ੁਲਮ ਜਾਲਮਾਂ।
ਧੀਆਂ ਗਊਆਂ ਬਿਕਦੀਆਂ ਸੀ ਬੁਚੜਾ ਦੇ ਡੇਰਿਆਂ 'ਚ,
ਦਸਣ ਅਖਬਾਰਾਂ ਦੀਆਂ ਬੋਲ ਬੋਲ ਕਾਲਮਾਂ।
ਗੁਰੂ ਦੇ ਦੁਆਰਿਆ 'ਚ ਕੰਜਰ ਆਕੇ ਹੁਕੇ ਪੀਣ,
ਬਾਂਹ ਉਲਾਰ ਨਚਦੀਆਂ ਵੇਸਵਾਵਾ ਬਾਲਮਾਂ।
ਗੋਰਾਂ ਦਿਆਂ ਪੈਰਾਂ ਨਾਲ ਧਰਮ ਤਬਾਹ ਹੋਇਆ,
ਭੋਲੀ ਚੁਕ ਫਸ ਗਿਆ ਲਾਲਚ ਦੀ ਚਾਲਮਾਂ।
ਜੇਹੜਾ ਜ਼ਰਾ ਬੋਲਿਆਂ ਓਹ ਮਿਟੀ ਵਿਚ ਰੋਲਿਆ ਸੀ,
ਤਦੋਂ ਸਿੰਘ ਉਠਿਆ ਸੀ ਬੰਨਕੇ ਤੇ ਟੋਲੀਆਂ।
ਜ਼ਾਲਮਾਂ ਨੂੰ ਸਟਿਆਂ ਨਚੋੜ ਵਾਂਗ ਨਿੰਬੂਆਂ ਦੇ,
ਖੂਨ ਦੀਆਂ ਖਾਲਸੇ ਨੇ ਖੇਲੀਆਂ ਸੀ ਹੋਲੀਆਂ।

---

ਵੱਢ ਹੋਣ ਗਊਆਂ ਜਦ ਘੰਟਾ ਘਰ ਅੰਮ੍ਰਿਤਸਰ,
ਅਣਖੀਲੇ ਕੂਕਿਆਂ ਨੇ ਤੇਗਾਂ ਹਥੀਂ ਤੋਲੀਆਂ।
ਹੱਲਾ ਬੋਲ ਰਾਤ ਨੂੰ ਤੇ ਵਢ ਦਿਤਾ ਬੁਚੜਾਂ ਨੂੰ,
ਵਧੀਆਂ ਛਡਾਈਆਂ ਸੀ ਗਰੀਬ ਗਊਆਂ ਭੋਲੀਆਂ।
ਰਾਏ ਕੋਟ ਗੁਰੂ ਕੇ ਸਥਾਨ ਹਤ ਪੈਣ ਲਗੇ,
ਕੂਕਿਆਂ ਨੇ ਉਦੋਂ ਬੀ ਸੁਣਾਈਆਂ ਨਾਂ ਸੀ ਪੋਲੀਆਂ।
ਕੋਟਲੈ ਦੇ ਸਾਕੇ ਨੂੰ ਕੇਹੜਾ ਬੰਦਾ ਜਾਣਦਾ ਨਹੀਂ,
ਤੋਪਾਂ ਅਗੇ ਉਡ ਸਿੰਘਾਂ ਖੇਲੀਆਂ ਸੀ ਹੋਲੀਆਂ।

# ਤੇਰਾ ਪ੍ਰਤਾਪ ਹੈ ਅੱਜ

ਜੀਵ ਜੰਤ ਬੇਅੰਤ ਦਾ ਕੰਤ ਹੈ ਤੂੰ, ਭਾਵੇਂ ਸਾਧ ਤੇ ਭਾਵੇਂ ਕੋਈ ਸੰਤ ਏਥੇ।
ਕੋਈ ਛੱਤ੍ਰੀ ਸੂਰਮਾ ਭਗਤ ਦਾਤਾ, ਤੂੰ ਹੈ ਸਭਦਾ ਸਿਰ ਮੌਰ ਮਹੰਤ ਏਥੇ।
ਬ੍ਰਹੰਮਾ ਬਿਸ਼ਨ ਸ਼ਿਵ ਇੰਦਰ ਕਬੀਰ ਤੈਨੂੰ, ਕਰਨ ਬੰਦਨਾ ਜਾਣ ਭਗਵੰਤ ਏਥੇ।
ਸਨਕ ਸਨੰਦਨ ਤੇ ਸ਼ੰਨਤ ਕੁਮਾਰ ਚਾਰੇ ਘਟਣ ਰਟਣੋ ਨਾ ਕਹਿਣ ਅਨੰਤ ਏਥੇ।

ਧਰਤੀ ਵਿਚ ਆਕਾਸ਼ ਪਤਾਲ ਸਾਰੇ, ਸ਼ੇਸ਼ ਰਸਨਾ ਤੇ ਤੇਰਾ ਹੀ ਜਾਪ ਹੈ ਅੱਜ।
ਸੂਰਜਚੰਦ ਤਾਰੇ ਚੌਂਦਾ ਤਬਕਦੇ ਵਿਚ,'ਕੰਵਲ' ਚੰਮਕਦਾ ਤੇਰਾ ਪ੍ਰਤਾਪ ਹੈ ਅੱਜ।

---

ਗਊਆਂ ਤੇਰੀਆਂ ਬੈਠੀਆਂ ਢਾਹ ਢੇਰੀ, ਜਿਨ੍ਹਾਂ ਪਰੇਮ ਦੀ ਚਾਟ ਚਟਾਈ ਸੀ ਤੂੰ।
ਤੇਰੇ ਸਿਖਾਂ ਗਰੀਬਾਂ ਦੀ ਈਦ ਮੁਕੀ, ਹੱਥੀਂ ਜਿਨ੍ਹਾਂ ਗ੍ਰਾਹੀ ਮੂੰਹ ਤਾਈ ਸੀ ਤੂੰ।
ਤੇਰੇ ਮਰੇ ਮਸਤਾਨੇ ਉਹ ਨਾਚ ਵਾਲੇ ਰਾਸ ਜਿਨ੍ਹਾਂ ਦੇ ਨਾਲ ਰਚਾਈ ਸੀ ਤੂੰ।
ਤੇਰੀਆਂ ਸਿਖਣੀਆਂ ਗੋਪੀਆਂ ਗੁਆਚ ਗਈਆਂ, ਪ੍ਰੇਮ ਬੰਸਰੀ ਜਿਨ੍ਹਾਂ ਸੁਣਾਈ ਸੀ ਤੂੰ।

ਏਥੇ ਗੋਕੁਲ ਨੂੰ ਜੰਦਰਾ ਮਾਰ ਟੁਰਓ, ਕੀਤਾ ਮਥਰਾ ਨੂੰ ਜਾ ਆਬਾਦ ਹੈ ਅੱਜ।
ਡੋਰ ਪੰਥ ਦੀ ਹਥ ਸਗਜੀਤ ਦਿਤੀ, ਵਧਿਆ ਹੋਰ ਭੀ ਤੇਰਾ ਪ੍ਰਤਾਪ ਹੈ ਅਜ।

ਤਰਜ:—ਗਮ ਦੀਏ ਮੁਸਤਕਿਲ

ਆਇਆ ਜੀਵਨ ਦਾ ਲਾਲ ਮੰਨ ਵੇਖ ਹੁੰਦਾ ਨਿਹਾਲ
ਜਗਤ ਸਾਰਾ।
ਗੁਰੂ ਹਰੀ ਸਿੰਘ ਦੇ ਨੈਣਾ ਦਾ ਤਾਰਾ

ਜਿਸਨੇ ਧਰਤੀ ਤੇ ਧਰਮ ਵਰਤਾਇਆ।
ਜਿਸ ਨੇ ਗਊਆਂ ਦਾ ਦੁਖੜਾ ਮਿਟਾਇਆ।

ਹੈਸੀ ਪੀਰਾਂ ਦਾ ਪੀਰ
ਤੇ ਅਧੀਰਾਂ ਦੀ ਧੀਰ ਹੁਮਰਾ—ਗੁਰੂ ਹਰੀ ਸਿੰਘ ਦੇ ਨੈਣਾ ਦਾ ਤਾ:

ਤੂੰ ਹੀ ਜਪ ਤੱਪ ਯੋਗਨ ਕਰਾਏ।
ਤੂੰ ਹੀ ਉਜੜੇ ਹੋਏ ਲੋਕ ਵਸਾਏ।

ਤੂੰ ਹੈ ਦਾਤਾ ਗੁਰੂ
ਪ੍ਰਉਪਕਾਰੀ ਗੁਰੂ ਪ੍ਰਭੂ ਪਿਆਰਾ—ਗੁਰੂ ਹਰੀ ਸਿੰਘ ਦੇ ਨੈਣਾ ਦਾ ਤਾ

ਸਤਿਗੁਰੂ ਪ੍ਰਤਾਪ ਸਿੰਘ ਤੇਰਾ ਈ ਨਾਮ ਹੈ।
ਆਠੋਂ ਪਹਿਰ ਰਹੇਂ ਰਟਦੇਂ ਨਾਮ ਹੈ।

ਕੰਵਲ ਖਿਲਦਾ ਤਬੀ
ਜੋ ਤੂੰ ਮਿਲਦਾ ਕੱਬੀ ਹੋ ਸਹਾਰਾ—ਗੁਰੂ ਹਰੀ ਸਿੰਘ ਦੇ ਨੈਣਾ ਦਾ ਤਾਰਾ।
ਆਇਆ ਜੀਵਨ ਦਾ ਲਾਲ, ਮੰਨ ਦੇਖ ਹੁੰਦਾ ਨਿਹਾਲ
ਜਗਤ ਸਾਰਾ।
ਗੁਰੂ ਹਰੀ ਸਿੰਘ ਦੇ ਨੈਣਾ ਦਾ ਤਾਰਾ।

ਏਹ ਕਵਿਤਾ ਬੀਬੀ ਮੁੰਬੀਰ ਕੌਰ ਤੇ ਬੀਬੀ ਬਲਬੀਰ ਕੌਰ ਤੇ ਬੀਬੀ ਜਸਬੀਰ ਕੌਰ ਨੇ ਪੜ੍ਹੀ ਏਹਨਾਂ ਦੀ ਸੁਰੀਲੀ ਅਵਾਜ਼ ਨੇ ਸਾਰੋਤਿਆਂ ਦੇ ਅੱਖਾਂ 'ਚੋਂ ਅੱਥਰੂ ਬਹਾ ਦਿਤੇ ਅਤੇ ਸਭ ਤੋਂ ਪਹਿਲਾ ਨੰਬਰ ਇਨ੍ਹਾਂ ਦਾ ਰਿਹਾ।

# ਮਾਹੀ ਦੀ ਯਾਦ ਵਿਚ

ਗੁਰਬਚਨ ਸਿੰਘ ਮੁਸਾਫਰ ਅਰੂਆ

ਸਮਸਿਆ:—ਖੇਲੀਆਂ ਸੀ ਹੋਲੀਆਂ

ਦੂਰ ਗਿਆ ਸਾਂਈਂ ਹੁਣ ਕੀਹਦੇ ਨਾਲ ਕਰਾਂ ਗਲਾਂ,
ਕੇਹਨੂੰ ਕਿਵੇਂ ਦਸਾਂ ਸਾਡੇ ਆਉਂਦੀਆਂ ਸੀ ਟੋਲੀਆਂ।
ਉਸੇ ਨਾਲ ਸਾਰਾ ਸੀ ਜਹਾਨ ਮੇਰਾ ਬਣੀ ਬੈਠਾ,
ਅੱਜ ਮੂੰਹ ਮਰੋੜ ਲਏ ਨੇ ਗੂੜੇ ਹਮ ਜੋਲੀਆਂ।
ਉਹੋ ਪ੍ਰਤਾਪ, ਹੈ ਸੀ ਐਸੇ ਪ੍ਰਤਾਪ ਵਾਲਾ,
ਲੱਖਾਂ ਜਿੰਦਾਂ ਜਗ ਦੀਆਂ ਉਸ ਦੀਆਂ ਗੋਲੀਆਂ।
ਗੋਲ ਮੋਲ ਪੱਗ ਅਤੇ ਹਸਮੁਖ ਰੂਪ ਲੈ ਕੇ,
ਹਸ ਹਸ ਤਾਰਨੇ ਲਈ ਰੂਹਾਂ ਉਹ ਟੋਲੀਆਂ।

ਅਜ ਦਾ ਏਹ ਹੋਲਾ ਮੈਨੂੰ ਹੋਲਾ ਜਿਹਾ ਜਾਪਦਾ ਏ,
ਉਸ ਤੋਂ ਬਗੈਰ ਕਿਨੇ ਬਾਹਵਾਂ ਵੀ ਨਹੀਂ ਖੋਲੀਆਂ।
ਕਿਵੇਂ ਅੱਜ ਦਸਾਂ ਅਸਾਂ ਉਸ ਪ੍ਰਤਾਪ, ਨਾਲ,
ਹਸ ਹਸ ਸਾਰਿਆਂ ਨੇ ਖੇਲੀਆਂ ਸੀ ਹੋਲੀਆਂ।

—

ਅੰਬਰਾਂ 'ਚੋਂ ਰਬ ਦੀ ਉਹ ਹੋਂਦ ਦਾ ਸੰਧੂਰ ਲੈ ਕੇ,
ਸਖੀਆਂ ਸਹੇਲੀਆਂ ਦੀ ਮਾਂਗ ਵਿਚ ਕੇਰਦਾ।
ਤਾਰਿਆਂ ਦੇ ਭਰੇ ਪਰਵਾਰ ਚੋਂ ਪਿਆਰ ਲੈ ਕੇ,
ਸੂਰਜ ਦੀ ਕਿਰਨਾਂ ਦੇ ਨਾਲ ਹੀ ਬਖੇਰ ਦਾ।
ਧੁਰੂੰ ਕੋਲੋਂ ਧੁਰ ਨਾਲ ਧੁਰ ਤਾਈਂ ਜੁੜਨੇ ਲਈ,
ਰੰਗ ਚਾੜ੍ਹ ਦਿਤਾ ਐਸਾ ਮਾਲਾ ਵਾਲੇ ਗੇੜਦਾ।
ਉਹੋ 'ਤਿਰਲੋਕੀ ਨਾਥ' ਤਿੰਨੇ ਕਾਲ ਰੰਗਦਾ ਸੀ,
ਨਾਮ ਦੀ ਫੁਹਾਰ ਉਹੋ ਜਦੋਂ ਵੀ ਬਖੇਰਦਾ।

ਓਪਰੇ ਜਹੇ ਰੰਗ ਨਾਲ ਉਪਰੋਂ ਨਹੀਂ ਰੰਗਦਾ ਸੀ,
ਨਾਮ ਰੰਗ ਵਿਚ ਉਸ ਰੂਹਾਂ ਸੀ ਡਬੋਲੀਆਂ।
ਕਿਵੇਂ ਭਲਾ ਦਸਾਂ ਅਸਾਂ ਉਸ ਪਰਤਾਪ ਨਾਲ,
ਹਸ ਹਸ ਸਾਰਿਆਂ ਨੇ ਖੇਲੀਆਂ ਸੀ ਹੋਲੀਆਂ।

——

ਜਗ ਵਾਲੇ ਰੰਗ ਉਸ ਕਦੀ ਵੀ ਨਹੀਂ ਅੰਗ ਲਾਏ,
ਨਹੀਂ ਕਦੀ ਆਪ ਹਥੀਂ ਸਿਖ ਉਤੇ ਸੁਟਿਆ।
ਘੋਲ ਘੋਲ ਰੰਗ ਉਹੋ ਰੰਗਦਾ ਸੀ ਰੰਗ ਐਸਾ,
ਲੱਖਾਂ ਰੰਗ ਦਿਤੇ ਅੱਜ ਫੇਰ ਵੀ ਨਹੀਂ ਮੁਕਿਆ।
ਉਹਦੇ ਹੋਲੇ ਵਿਚ ਜੇਹੜਾ ਇਕ ਵੇਰ ਰੰਗ ਹੋਇਆ,
ਸੂਰਜ ਸਮਾਨ ਕਦੀ ਜਾਵੇ ਨਹੀਂ ਛੁਪਿਆ।
ਨਾਮ ਦੀ ਫੁਹਾਰ ਜਦ ਸੁਟਦਾ ਸਵੇਰ ਵੇਲੇ,
ਐਸਾ ਪਰਤਾਪੀ ਕਦੀ ਰੋਕਿਆ ਨਾ ਰੁਕਿਆ।

ਜੀਨੇ ਮੇਰੇ ਕਾਹਨ ਨਾਲ ਹੋਲੀ ਖੇਲੀ ਇਕ ਵੇਰ,
ਉਹ ਕੀ ਭਲਾ ਜਾਣੇ ਏਹੋ ਗਾਗਰਾਂ ਜੋ ਘੋਲੀਆਂ।
ਚਾੜ੍ਹ ਦਿਤਾ ਰੰਗ ਐਸਾ ਤਨੋਂ ਮਨੋਂ ਰੰਗਿਆ ਜੋ,
ਉਹੀ ਦਸ ਸਕੇ ਕਿਵੇਂ ਖੇਲੀਆਂ ਸੀ ਹੋਲੀਆਂ।

——

ਜਮ ਜਮ ਖੇਲੋ ਤੁਸੀਂ ਖੇਲਦਾ ਜਹਾਨ ਸਾਰਾ,
ਸਾਡੇ ਲਈ ਤਾਂ ਬੀਤ ਕਾਲ ਹੁੰਦੀਆਂ ਸੀ ਹੋਲੀਆਂ।
ਸਾਈਂ ਤੋਂ ਬਗੈਰ ਅਸੀਂ ਸੁਸੇ ਸੂਹੇ ਓੜੀਏ ਜੇ,
ਕੇਹੜਾ ਭਲਾ ਜਗ ਦੀਆਂ ਸਹੂ ਅੱਜ ਬੋਲੀਆਂ।
ਨੈਣਾਂ ਦੀ ਫੁਹਾਰ 'ਚੋਂ ਖੁਮਾਰ ਮੇਰੇ ਖੁਸ ਗਿਆ,
ਸੁਕੇ ਅਰਮਾਨ ਜਿਨ੍ਹਾਂ ਕਲੀਆਂ ਸੀ ਖੋਲੀਆਂ।

ਉਹਦੇ ਬਿਨਾਂ ਆਉਂਦਾ ਅਤੇ ਭੌਂਦਾ ਨਹੀਂ ਹੋਰ ਕੁਝ,
ਮਨ ਦੀਆਂ ਮਤਾਂ ਅਸਾਂ ਉਸੇ ਉਤੇ ਡੋਲੀਆਂ।
ਹੌਲੇ ਹੌਲੇ ਹੋਲੇ ਹੁੰਦੇ ਰਹਿਣ ਪਏ ਜਹਾਨ ਵਿਚ,
ਬੀਤ ਗਿਆ ਸਮਾਂ ਜਦੋਂ ਬਨੰਦੇ ਸੀ ਟੋਲੀਆਂ।
ਮੁਸਾਫਰ ਉਹ ਹਸ ਹਸ ਨਾਮ ਰੰਗ ਡੋਲ੍ਹਦਾ ਸੀ,
ਅਸਾਂ ਉਸੇ ਰੰਗ ਵਿਚ ਖੇਲੀਆਂ ਸੀ ਹੋਲੀਆਂ।

## ਤੇਰੇ ਪਿਛੋਂ ਬੀ ਤੇਰਾ ਪ੍ਰਤਾਪ ਹੈ ਅੱਜ

ਸੁਵਰਨ ਸਿੰਘ ਸੁਵਰਨ [ਢੇਰੀਆਂ]

ਸੁਤਾ ਦੇਖ ਤੈਨੂੰ ਸੂਰਜ ਧਾਹ ਮਾਰੀ, ਕਿਰਨਾ ਕੇਰ ਹਿੰਝੂ ਜ਼ਾਰੋ ਜ਼ਾਰ ਰੋਈਆਂ।
ਸੁਕੀ ਅਖ ਨਾ ਅਖ ਦੇ ਤਾਰਿਆਂ ਵੇ, ਲੈ ਲੈ ਨਾਮ ਤੇਰਾ ਵਾਰੋ ਵਾਰ ਰੋਈਆਂ।
ਤੇਰੀ ਅਖ 'ਚੋਂ ਡਿਗਾ ਨ ਇਕ ਹਿੰਝੂ; ਤੇਰੇ ਹੋ ਸਾਮੇ ਬੁਭਾ ਮਾਰ ਰੋਈਆਂ।
ਲਭੀ ਰੋਣ ਨੂੰ ਥਾਂ ਨਾ ਥਾਹ ਕਿਧਰੇ, ਵਿਚ ਆਣਕੇ ਤੇਰੇ ਦਰਬਾਰ ਰੋਈਆਂ।

ਬਿਨਾ ਤੇਰੇ ਨਾ ਪ੍ਰੀਤਮਾਂ ਚੈਨ ਆਵੇ, ਮਿਲਣ ਵਾਸਤੇ ਦਿਲ ਬੇਤਾਬ ਹੈ ਅੱਜ।
ਕੀ ਹੋਇਆ ਜੇ ਦੂਰ ਜਾ ਥਾਹ ਮੱਲੀ, ਤੇਰੇ ਪਿਛੋਂ ਵੀ ਤੇਰਾ ਪ੍ਰਤਾਪ ਹੈ ਅੱਜ।

---

ਤੇਰੇ ਹੁੰਦਿਆਂ ਹਿੰਦ ਨੂੰ ਮਾਣ ਹੈਸੀ, ਪੁਛੇ ਹਿੰਦ ਨਮਾਣੀ ਦਾ ਹਾਲ ਕੋਈ ਨਾ।
ਤੇਰਾ ਨਾਮ ਸੁਣ ਕੇ ਦਿਲ ਨੂੰ ਚੈਨ ਆਵੇ, ਬਿਨਾ ਤੇਰੇ ਅਜ ਕਰੇ ਖਿਆਲ ਕੋਈ ਨਾ।
ਵਾਰ ਜ਼ੁਲਮ ਦੇ ਆਣਕੇ ਕੌਣ ਰੋਕੇ, ਤੇਰੇ ਬਿਨਾਂ ਦਿਸਦੀ ਏਥੇ ਢਾਲ ਕੋਈ ਨਾ।
ਸਾਰੇ ਦੇਂਦੇ ਨੇ ਕੋਰਾ ਜਬਾਬ ਪ੍ਰੀਤਮ, ਪੂਰਾ ਕਿਸੇ ਨੇ ਕੀਤਾ ਸੁਵਾਲ ਕੋਈ ਨਾ।

ਤੈਨੂੰ ਦੇਖਦਾ ਰਿਹਾ ਮੈਂ ਦਿਨੇ ਰਾਤੀਂ, ਔਂਦੇ ਨੀਂਦ ਅੰਦਰ ਏਹ ਖਵਾਬ ਹੈ ਅੱਜ।
ਕੀ ਹੋਇਆ ਜੇ ਦੂਰ ਜਾ ਥਾਂਹ ਮਲੀ, ਤੇਰੇ ਪਿਛੋਂ ਬੀ ਤੇਰਾ ਪ੍ਰਤਾਪ ਹੈ ਅੱਜ।

ਇਸ ਕਵਿਤਾ 'ਚੋਂ ਕਵੀ ਦੇ ਅਥਾਹ ਪਰੇਮ ਦੀ ਝਲਕ ਠਾਠਾ ਮਾਰਦੀ ਨਜ਼ਰ ਆਉਂਦੀ ਹੈ ਸਤਿਗੁਰੂ ਜੀ ਦੀ ਅੰਤਮ ਯਾਤਰਾ ਤੇ ਮਨੁਖ ਤਾਂ ਕੀ ਅਕਾਸ਼ ਵਿਚ ਸੂਰਜ ਨੇ ਵੀ ਧਾਹਾਂ ਮਾਰੀਆਂ।

# ਚਾਰ ਸੌ ਵੀਹ

ਕਾਕਾ ਗੁਰਮੀਤ ਸਿੰਘ

ਮਾਰੋ ਇਸ ਮਨ ਦੇ ਛਿਤਰ ਵੀਹ, ਗੁਰੂ ਦੇ ਨਾਲ ਬੀ ਚਾਰ ਸੌ ਵੀਹ।
ਲਖ ਲਾਂਣਤ ਇਸ ਪਾਪੀ ਮਨ ਨੂੰ, ਨਾਮ ਛਡ ਕੇ ਮੰਗੇ ਧੰਨ ਨੂੰ, ਨਹੀਂ ਤਿਆਗੇ ਮੂਰਖ ਪਨ ਨੂੰ।
ਗੁਰੂ ਥੀਂ ਮੰਗੇ ਪੁਤਰ ਧੀ, ਗੁਰੂ ਦੇ ਨਾਲ ਬੀ ਚਾਰ ਸੌ ਵੀਹ, ਮਾਰੋ......

ਆਖਾ ਗੁਰੂਦਾ ਮੰਨਿਆ ਨਾਹੀਂ ਵਿਸ਼ਦਾ ਭਾਂਡਾ ਭਨਿਆ ਨਾਹੇ, ਸਤਸੰਗ ਗੁਰੂ ਦਾ ਸੁਣਿਆ ਨਾਹੇਂ,
ਕਰਦਾ ਫਿਰਦਾ ਹੈਈਓ ਹੀਹ, ਗੁਰੂ ਦੇ ਨਾਲ ਵੀ ਚਾਰ ਸੌ ਵੀਹ, ਮਾਰੋ......

ਗੁਰੂ ਫਰਮਾਇਆ ਸਿਮਰਨ ਕਰਨਾ, ਪਰ ਤਿਰੀਆਂ ਨੂੰਮਾਤ ਸਮਝਣਾਂ, ਇਸ ਕਾਰ ਦੇ ਅੰਦ੍ਰ ਰਹਿਣਾ।
ਏਹੋ ਸੜਕ ਤੇ ਏਹੋ ਲੀਹ, ਗੁਰੂ ਦੇ ਨਾਲ ਬੀ ਚਾਰ ਸੌਂ ਵੀਹ, ਮਾਰੋ......

ਜੇ ਕਦੀ ਬੈਠ ਭਜਨ ਵਿਚ ਜਾਵੇ, ਘੋੜਾ ਖਿਆਲ ਦਾ ਕਿਧਰੇ ਧਾਵੇ, ਮੋੜ ਮੋੜ ਕੇ ਠਹਾਂ ਲਿਆਵੇ,
ਆਖੇ ਸਿਮਰਨ ਕਰਦਾ ਸੀ, ਗੁਰੂ ਦੇ ਨਾਲ ਬੀ ਚਾਰ ਸੌ ਵੀਹ, ਮਾਰੋ......

ਜੀਭ ਦਾ ਚਸੁਕਾ ਐਸਾ ਯਾਰ, ਖਾਵੇ ਮਾਸ ਮਸਾਲੇ ਦ੍ਰਾਰ, ਚੰਗੀ ਲਗੇ ਨਾ ਕਣਕ ਜੁਆਰ,
ਪਰੇ ਸੁਟੇ ਇਹ ਸ਼ਕਰ ਘੀ, ਗੁਰੂ ਨਾਲ ਵੀ ਚਾਰ ਸੌ ਵੀਹ, ਮਾਰੋ......

ਭੋਗ ਭੋਗ ਕੇ ਹੋਇਆ ਭੂਤ, ਰੱਜਿਆ ਫੇਰ ਬੀ ਨਾਂਹ ਊਤ, ਦੇਖੋ ਬਾਂਦਰ ਦੀ ਕਰਤੂਤ,
ਮਨ ਹੈ ਬਹੁਤ ਫਰੇਬੀ ਜੀ, ਗੁਰੂ ਦੇ ਨਾਲ ਵੀ ਚਾਰ ਸੌ ਵੀਹ, ਮਾਰੋ......

ਐਸੀ ਬੁਧੀ ਹੋਈ ਭਰਿਸ਼ਟ, ਕੀਤੀ ਕੁਲ ਕਮਾਈ ਨਸ਼ਟ, ਪਾਵੇ ਲਖ ਹਜ਼ਾਰਾਂ ਕਸ਼ਟ,
ਮਨ ਦਾ ਨਾਹੀਂ ਇਹ ਫਿਰ ਬੀ, ਗੁਰੂ ਨਾਲ ਬੀ ਚਾਰ ਸੌ ਵੀਹ, ਮਾਰੋ......

ਸਤਗੁਰ ਦਾਤਾ ਬਖਸ਼ਲ ਹਾਰ, ਇਹੋ ਜੇਹੇ ਨੂੰ ਕਰਦੇ ਪਾਰ, ਫੇਰ ਬੀ ਦੇਖਣ ਨਾਲ ਪਿਆਰ,
ਪਰ ਇਹ ਜਾਣੇ ਨਾਂਹੇ ਜੀ; ਗੁਰੂ ਦੇ ਨਾਲ ਬੀ। ਚਾਰ ਸੌ ਵੀਹ, ਮਾਰੋ......

ਕੀਤੀ ਮਨ ਦੇ ਨਾਲ ਲੜਾਈ, ਕਦੀ ਹਾਰ ਕਦੀ ਜਿਤ ਸਵਾਈ, ਅੰਤ ਨੂੰ ਸਤਗੁਰ ਪਾਰ ਲੰਘਾਈ,
ਹੈ ਦਰਵੇਸ਼ ਵਿਚਾਰਾ ਕੀ, ਗੁਰੂ ਦੇ ਨਾਲ ਬੀ ਚਾਰ ਸੌਂ ਵੀਹ, ਮਾਰੋ......

# ਖੇਲੀਆਂ ਸੀ ਹੋਲੀਆਂ

ਤੇਜਾ ਸਿੰਘ ਜੋਸ਼ ਬਿਨਪਾਲਕੇ ਵਾਲੇ ਨੈਰੋਬੀ

[ਦੇਸ਼ ਦੁਲਾਰਾ ਦੇਸ਼ ਰਖਿਆ ਲਈ ਮੌਤ ਦੇ ਮੂੰਹ ਵਿਚ ਜਾਂਦਾ ਹੈ।
ਮੌਤ ਉਸ ਨੂੰ ਡਰਾਂਦੀ ਹੈ ਤੇ ਉਹ ਉਸਨੂੰ ਉਤਰ ਦਿੰਦਾ ਹੈ:—]

ਮੌਤ ਦੇ ਡਰਾਵੇ ਸਾਨੂੰ ਦੇਹ ਨਾਂ ਤੂੰ ਭੈੜੀ ਏਨੀ,
ਤੇਰੇ ਜਿਹੀਆਂ ਲੱਖਾਂ ਅਸੀਂ ਪੈਰਾਂ ਵਿਚ ਰੋਲੀਆਂ।
ਤੈਨੂੰ ਅਸੀਂ ਜਾਣਦੇ ਕੀ ਨੀਚਣੇ ਕੁਜਾਤਣੇ ਨੀਂ,
ਸ਼ਹੀਦੀ ਦੀਆਂ ਰੀਤਾਂ ਅਸੀਂ ਫ਼ਾਂਸੀਆਂ ਤੋਂ ਟੋਲ੍ਹੀਆਂ।
ਪਿਆਰੇ ਦਾ ਪਿਆਰ ਸਾਨੂੰ ਸੂਲੀਆਂ ਤੋਂ ਲਭਦਾ ਏ,
ਲਖ ਵਾਰੀ ਕਿਹਾ ਸਾਨੂੰ ਮਾਰਨਾਂ ਤੂੰ ਬੋਲੀਆਂ।
ਅਜੇ ਵੀ ਤੂੰ ਸਾਡੇ ਸਾਹਵੇਂ ਔਨੀ ਏ ਕੁਪਤੀਏ ਨੀ,
ਲਖ ਵਾਰੀ ਵਾਰੀ ਵਾਰੀ ਵਰ ਪਾਇਆ ਡੋਲੀਆਂ।
ਨੀ ਕੋਟਲੇ ਦੇ ਵਿਚ ਤੈਨੂੰ ਕਈ ਵਾਰੀ ਕੁਟ ਕੁਟ,
ਖਾਲਸੇ ਨੇ ਤੇਰੇ ਨਾਲ ਖੇਲ੍ਹੀਆਂ ਸੀ ਹੋਲੀਆਂ।

———

ਪੂਜਦੇ ਨੇ ਅੱਜ ਲੋਕੀਂ ਕੰਧ ਸਰਹੰਦ ਦੀ ਨੂੰ,
ਜੋੜੀਆਂ ਦੋ ਮਾਹੀ ਮੇਰੇ ਹਿੰਦ ਉਤੋਂ ਘੋਲੀਆਂ।
ਜੀਤ ਤੇ ਝੁਜਾਰ ਨੂੰ ਜਾਂ ਤੋਰਿਆਂ ਸੀ ਮਾਹੀ ਮੇਰੇ,
ਤੇਗ ਵਾਲੀ ਤਕੜੀ ਤੇ ਜਿੰਦਾਂ ਇੰਞ ੱਲੀਆਂ।
ਭਰ ਭਰ ਧੜੀਆਂ ਜਾਂ ਧੜਾ ਧੜ ਸੁਟੀਆਂ ਸੀ,
ਰਣਾ ਵਿਚ ਹੋਈਆਂ ਜਦੋਂ ਸਿਰਾਂ ਦੀਆਂ ਬੋਲੀਆਂ।
ਤੂੰਬਿਆਂ ਦੇ ਵਾਂਗ ਸਿਰ ਉਡਦੇ ਸੀ ਜ਼ਾਲਮਾਂ ਦੇ,
ਸਪਾਂ ਵਾਂਗ ਤੀਰਾਂ ਨੇ ਸੀ ਜੀਭਾਂ ਜਦੋਂ ਖੋਲ੍ਹੀਆਂ।
ਸਿਰ ਧਰ ਤਲੀ 'ਜੋਸ਼' ਯਾਰ ਵਾਲੀ ਗਲੀ ਵਿਚ,
ਹਸ ਹਸ ਖਾਲਸੇ ਨੇ ਖੇਲ੍ਹੀਆਂ ਸੀ ਹੋਲੀਆਂ।

# ਖੇਲੀਆਂ ਸੀ ਹੋਲੀਆਂ

ਪਿਆਰਾ ਸਿੰਘ 'ਦ੍ਰਦ' ਨੈਰੋਬੀ

ਪਹਿਲਾਂ ਨਾਮਧਾਰੀਆਂ ਨੇ ਦੇਸ਼ ਦੀ ਆਜ਼ਾਦੀ ਲਈ,
ਹਸ ਹਸ ਦੇਸ਼ ਉਤੋਂ ਜਿੰਦਾਂ ਸਨ ਘੋਲੀਆਂ।
ਸਤਿਗੁਰੂ ਰਾਮ ਸਿੰਘ ਨਾਹਰਾ ਲਾ ਆਜ਼ਾਦੀ ਦਾ,
ਉਲ੍ਹਾਂਦੇ ਹੋਏ ਲੀਡਰਾਂ ਦੀਆਂ ਅਖਾਂ ਸਨ ਖੋਲੀਆਂ।
ਕੋਟਲੇ 'ਚ ਗਊਆਂ ਅਤੇ ਵਛਿਆਂ ਦੀ ਰਖਿਸ਼ਾ ਲਈ,
ਮੌਤ ਘਾਟ ਉਤਰੀਆਂ ਜਿੰਦਾ ਅਨਮੋਲੀਆਂ।
ਕੂਕਿਆਂ ਨੇ ਹਸ ਹਸ ਮੌਤ ਨੂੰ ਵਿਆਂਹਦਿਆਂ ਜਦੋਂ,
ਭਾਦੋਂ ਦੇ ਸ਼ਰਾਟੇ ਵਾਂਗੂ ਵਰੀਆਂ ਸੀ ਗੋਲੀਆਂ,

ਲਖਾਂ ਜਿੰਦਾਂ ਗੋਲੀਆਂ ਦੇ ਹਾਰਾਂ 'ਚ ਪਰੋਈਆਂ ਗਈਆਂ,
ਲਖਾਂ ਗਈਆਂ ਘੋੜਿਆਂ ਦੇ ਪੈਰਾਂ ਹੇਠ ਰੋਲੀਆਂ।
ਕਾਵਨ ਜਹੇ ਕਈ ਉਥੇ ਦਾੜ੍ਹੀਆਂ ਪੁਟਾ ਕੇ ਭਜੇ,
ਕੂਕਿਆਂ ਯਾਂ ਕੋਟਲੇ 'ਚ ਖੇਲੀਆਂ ਸੀ ਹੋਵੀਆਂ।

---

ਹਰੀ ਸਿੰਘ ਨਲੂਆਂ ਜੋ ਤਾਜ ਰਣਜੀਤ ਦਾ ਸੀ,
ਕਾਬਲ ਕੰਧਾਰ ਵਿਚ ਧੁੰਮਾਂ ਉਹਨੇ ਪਾਈਆਂ ਸਨ।
ਅਠਾਰਾਂ ਸੇਰ ਖੰਡੇ ਵਾਲਾ ਸ਼ੇਰ ਜੋ ਅਟਾਰੀ ਸੀ,
ਉਸ ਲਖਾਂ ਵੈਰੀ ਦੀਆਂ ਅਲਖਾਂ ਮੁਕਾਈਆਂ ਸਨ।
ਜਸਾ ਸਿੰਘ ਸੂਰਮਾਂ ਭੀ ਕੀਦੇ ਨਾਲੋਂ ਪਿਛੇ ਰਿਹਾ,
ਜਿਸ ਖੇਲ ਖੇਲ ਹੋਲੀ ਜਿੰਦਾਂ ਲਖਾਂ ਲੇਖੇ ਲਾਈਆਂ।
ਦੀਪ ਸਿੰਘ ਸੂਰਮੇ ਨੇ ਤਲੀ ਉਤੇ ਸੀਸ ਰਖ,
ਵੈਰੀਆਂ ਨੂੰ ਹਥਾਂ ਅਤੇ ਪੈਰਾਂ ਦੀਆਂ ਪਾਈਆਂ ਸਨ।

ਤਾਰੂ ਸਿੰਘ ਜਹੇ ਪਰੇਮੀ ਪਰੇਮ ਵਿਚ ਰਤੇ ਹੋਏ,
ਖੇਲ ਹੋਲੀ ਖੂਨ ਵਾਲੀ ਰਤੀਆਂ ਸੀ ਚੋਲੀਆਂ।
ਰੰਗ ਦੀਆਂ ਹੋਲੀਆਂ ਤਾਂ ਸਾਰੇ ਰਹੇ ਖੇਡਦੇ ਨੇ।
ਖਾਲਸੇ ਨੇ ਖੂਨ ਦੀਆਂ ਖੇਲੀਆਂ ਸੀ ਹੋਲੀਆਂ।

ਨੌਵੇਂ ਗੁਰੂ ਸੀਸ ਲਾਕੇ ਦਿਲੀ ਵਿਚ ਹੋਲੀ ਖੇਡੀ,
ਸਿੰਜਿਆ ਧਰਮ ਪਾ ਕੇ ਖੂਨ ਵਾਲੀ ਧਾਰ ਨੂੰ।
ਵੈਰੀਆਂ ਦੇ ਮੂੰਹ ਰਹਿ ਗਏ ਟੀਂਡਿਆ ਦੇ ਵਾਗ ਟਡੇ,
ਵੇਖ ਹੋਲੀ ਖੇਡਦਿਆਂ ਅਜੀਤ ਤੇ ਜੁਝਾਰ ਨੂੰ।
ਮੌਤ ਗੋਤੇ ਖਾਣ ਲਗੀ ਖੂਨ ਦਿਆ ਵਹਿਣਾ ਵਿਚ,
ਸੀ ਪਾਉਂਦਾ ਦਸਮੇਸ਼ ਜਦ ਹਥ ਤਲਵਾਰ ਨੂੰ।
ਬੋਟੀ ਬੋਟੀ ਹੋ ਕੇ ਜਿਹੜਾ ਗਿਆ ਤੜਵਾਇਆ,
ਕੌਣ ਜਾਣਦਾ ਨਹੀਂ ਉਸ ਬੰਦਾ ਸਿੰਘ ਸਰਦਾਰ ਨੂੰ।

ਮਨੀ ਸਿੰਘ ਤੁਲਿਆ ਸੀ ਧਰਮ ਦੇ ਕੰਡੇ,
ਗਿਆ ਅੰਗ ਅੰਗ ਕਟ ਪਰ ਬੁਲ੍ਹੀਆਂ ਨਾ ਖੋਲੀਆਂ।
"ਦਰਦ" ਜੀ ਪੰਨਾ ਪੰਨਾ ਦਸੇ ਇਤਹਾਸ ਦਾ ਏ,
ਹਸ ਹਸ ਖਾਲਸੇ ਨੇ ਖੇਲੀਆ ਸੀ ਹੋਲੀਆਂ।

---

## ਤੇਰਾ ਪ੍ਰਤਾਪ ਹੈ ਅੱਜ

ਹਰਬੰਸ ਸਿੰਘ 'ਪ੍ਰਦੇਸੀ' ਨਕੋਰੇ

ਘਰ ਘਰ ਵਿਚ ਸਾਰੇ ਗਲ ਮਸ਼ਹੂਰ ਹੋਈ,
ਸਤਿਗੁਰ ਰਾਮ ਸਿੰਘ ਰਬੀ ਜੋਤ ਆਇਆ ਹੈ।
ਸੁਣ ਸੁਣ ਉਪਮਾ ਹੈ ਸਾਰੇ ਨੇ ਨਿਹਾਲ ਹੁੰਦੇ,
ਡੁਬ ਦਿਆਂ ਬੰਦਿਆਂ ਨੇ ਤਾਰਨੇ ਸੋ ਆਇਆ ਹੈ।
ਸਤਿਗੁਰ ਚੀਨੀ ਵਾਲੇ, ਭੁਲੀ ਹੋਈ ਦੁਨੀਆਂ ਸੋ,
ਕਰਕੇ ਤਰਸ ਆਕੇ ਆਪ ਬੰਨੇ ਲਾਇਆ ਹੈ।
ਆਇਆ ਦਿਨ ਖੁਸ਼ੀ ਵਾਲਾ ਸੰਗਤਾਂ ਪਿਆਰੀਆਂ ਨੂੰ,
ਗਲ ਮਿਲ ਸਾਰਿਆਂ ਨੇ ਹੋਲੇ ਕੇ ਮਨਾਇਆ ਹੈ।

ਬਾਣੀ ਵਲੋਂ ਮੁਖ ਮੋੜ ਗੀਤ ਲੈਨੇ ਹੋਰ ਨਾਲ,
ਬੋਲਦੇ ਨਾ ਸਚ ਅਤੇ ਕਰਦੇ ਨੇ ਬੋਤ ਪਜ।
ਗਾਂਵਦੇ ਹਾਂ ਬਾਣੀ ਤੇ ਮਨਾਮਦੇ ਹਾਂ ਹੋਲੇ ਤਾਈਂ,
ਸੰਗਤਾਂ ਵਿਚਾਰੀਆਂ ਤੇ ਤੈਰਾ ਪ੍ਰਤਾਪ ਹੋਇਆ ਅਜ।

---

ਸਤਿਗੁਰ ਹਰੀ ਸਿੰਘ ਮਨਕੇ ਹੁਕਮ ਸੋਹਣਾ,
ਸ੍ਰੀ ਭੈਣੀ ਸਾਹਿਬ ਦੇਖੋ ਲੰਗਰ ਚਲਾਇਆ ਹੈ।
ਗੁਰੂ ਦਸਮੇਸ਼ ਪਿਛੋਂ ਭੁਲੇ ਹੋਏ ਬੰਦਿਆਂ ਨੂੰ,
ਸਤਿਗੁਰਾਂ ਆਕੇ ਸੋਹਣਾ ਬਚਨ ਸੁਣਾਇਆ ਹੈ।
ਉਠੋ ਤੁਸੀਂ ਸਾਜਰੇ ਤੇ ਪੜ੍ਹੋ ਬਾਣੀ ਗੁਰੂ ਵਾਲੀ,
ਕਲਿਜੁਗ ਵਿਚ ਸਤਿਜੁਗ ਕੋ ਚਲਾਇਆ ਹੈ।
ਸਤਿਗੁਰ ਰਾਮ ਸਿੰਘ ਛਡ ਝੂਠੇ ਮੇਲਿਆ ਕੋ,
ਹੋਲੀਆਂ ਨੂੰ ਛੋਡ ਏਸ ਹੋਲੇ ਕੋ ਮਨਾਇਆ ਹੈ।

ਕੀਤੜਾ ਸੀ ਹੋਲਾ ਅਫਰੀਕਾ ਵਿਚ ਸਤਿਗੁਰੂ,
ਦੇਖੋ ਤੁਸੀਂ ਗਿਣ ਹੋਇਆ ਪੂਰਾ ਇਕ ਸਾਲ ਅਜ।
ਕੀਤੀ ਮੇਹਰਬਾਨੀ ਸਾਡੇ ਉਤੇ ਸਚੇ ਪਾਤਸ਼ਾਹ ਜੀ,
ਸਾਡੇ ਪ੍ਰਦੇਸੀਆਂ ਤੇ ਤੇਰਾ ਪ੍ਰਤਾਪ ਹੋਇਆ ਅਜ।

---

ਗੁਰੂ ਪ੍ਰਤਾਪ ਸਿੰਘ ਵਡੇ ਪ੍ਰਤਾਪ ਵਾਲੇ
ਸ੍ਰੀ ਭੈਣੀ ਸਾਹਿਬ ਵਿਚ ਜਨਮ ਕੋ ਪਾਇਆ ਨੇ।
ਅਖੀਆਂ ਨੂੰ ਠਾਰ ਵਿਤਾ ਮਨ ਨੂੰ ਵਿਰਾਗ ਲਾਇਆ,
ਕਿਥੇ ਛੁਪ ਬੈਠੀ ਅਜ ਸਚੀ ਸ਼ਰਕਾਰ ਨੇ।
ਤਾਰ ਹੈ ਨਿਸ਼ਾਨਾ ਤੇਰਾ ਫੇਰੀਆਂ ਨੇ ਮਾਲਾ ਬਹੁਤ;
ਬੈਠੇ ਰਲ ਮਿਲ ਹੁੰਦਾ ਤੇਰਾ ਪ੍ਰਚਾਰ ਨੇ।
ਸ੍ਰੀ ਮਾਤਾ ਜੀਓਣ ਕੌਰ ਕਹਿੰਦੀ ਜੀਵੇ ਜੁਗੋ ਜੁਗ,
ਸਤਿਗੁਰਾਂ ਤਾਂਈ ਸੇਵਾ ਬਚਨ ਸੁਣਾਇਆ ਨੇ।

ਦਿਨ ਰਾਤ ਗਿਣ ਗਿਣ ਥਕੀਆਂ ਹੈ ਅੱਖੀਆਂ ਏ,
ਦੇਵੀਂ ਤੂੰ ਦਰਸ ਪੂਰਾ ਹੋਇਆ ਇਕਰਾਰ ਅਜ।
ਸੈਨਤਾਂ ਦੇ ਨਾਲ ਗੁਰੂ ਹਰੀ ਸਿੰਘ ਸਦ ਲਿਆ,
ਤੀਨ ਲੋਕ ਵਿਚ ਤੇਰਾ ਪ੍ਰਤਾਪ ਹੋਇਆ ਅਜ।

---

## ਖੇਲੀਆਂ ਸੀ ਹੋਲੀਆਂ

ਨਾਮ ਦਾ ਖਜ਼ਾਨਾ ਖੁਲਾ ਸਤਿਗੁਰ ਬਾਣੀ ਵਾਲਾ,
ਲੈ ਜਾਵੋ ਤੁਸੀਂ ਇਥੋਂ ਭਰ ਭਰ ਝੋਲੀਆਂ।

ਦਸਿਆ ਏ ਕਿਸੇ ਆਕੇ ਲਹਿਣਾ ਹੀਰਾ ਸਿੰਘ ਤਾਈਂ,
ਕੋਟਲੇ ਮਲੇਰ ਵਿਚ ਹੋਣ ਬੇਈਮਾਨੀਆ।
ਤਾਰਨੇ ਕੋ ਮਾਮਲਾ ਮੈਂ ਆਇਆ ਸੀ ਮਾਲੇਰ ਕੋਟ,
ਦੇਖਦਿਆਂ ਸਾਰ ਮੇਰੇ ਦਿਲ ਲਗੀ ਕਾਨੀਆ।
ਦੇਖਕੇ ਮੈਂ ਅਖੀਂ ਆਇਆ ਦਸਾਂ ਹਾਲ ਖਾਲਸਾ ਜੀ,
ਗਊਆਂ ਤੇ ਚਾਲੌਣ ਛੁਰੀ ਕਰਨ ਮਨ ਮਾਨੀਆਂ।

ਕੋਟਲੇ ਮਾਲੇਰ ਵਿਚ ਲਹਿਣਾ ਅਤੇ ਹੀਰਾ ਸਿੰਘ,
ਫੜ ਤਲਵਾਰ ਉਥੇ ਖੇਲੀਆਂ ਸੀ ਹੋਲੀਆਂ।

---

ਹੱਥ 'ਚ ਸ਼ਹੀਦੀ ਝੰਡਾ ਫੜ ਮਾਤਾ ਖੇਮ ਕੌਰ,
ਆਖਦੀ ਏ ਬਚਾ ਤੂੰ ਸੀ ਬਨ੍ਹ ਲਵੋ ਟੋਲੀਆਂ।
ਸੁਣਦਿਆਂ ਸਾਰ ਕਈ ਸਿੰਘ ਨੇ ਤਿਆਰ ਹੋਏ,
ਵੇਮਣਾਂ ਏ ਡੰਨ ਅਸੀਂ ਜਰੇ ਅੰਬਮਨੀਆਂ।
ਬਾਰਾਂ ਸਾਲ ਉਮਰ ਤੇ ਸੋਹਣੀ ਜੇਹੀ ਮੂਰਤੀ ਸੀ,
ਨਾਮਧਾਰੀ ਪੰਥ ਉਤੋਂ ਜਾਨਾ ਉਸ ਘੋਲੀਆਂ।
ਆਇਆ ਨਾ ਤਰਸ ਜਰਾ ਏਨਾ ਹਤਿਆਰਿਆਂ ਨੂੰ,
ਖੜੇ ਕਰ ਸਾਹਮਣੇ ਚਲਾਈਆਂ ਏਨਾ ਗੋਲੀਆਂ।

ਦਾਣਿਆਂ ਦੇ ਵਾਂਗ ਏਨਾ ਜ਼ਾਲਮਾ ਨੇ ਭੁਨ ਦਿਤੇ,
ਨਾਮਧਾਰੀ ਪੰਥ ਉਥੇ ਖੇਲੀਆਂ ਸੀ ਹੋਲੀਆਂ।

---

## ਖੇਲੀਆਂ ਸੀ ਹੋਲੀਆਂ

ਸੋਹਣ ਸਿੰਘ 'ਜੋਸ਼' ਨੈਰੋਬੀ

ਹੀਰਾ ਸਿੰਘ ਜੇਹੇ ਹੀਰੇ ਬਾਰ ਬਾਰ ਜੰਮਣੇ ਨਹੀਂ,
ਅਗ ਦਾ ਸੀ ਅੱਗ ਨਾਲ ਸੀਨਾ ਜਿਨੇ ਠਾਰਿਆ।
ਹਉਮੈ ਤੇ ਹੰਕਾਰ ਮੋਹ ਮਾਇਆ ਨੂੰ ਤਿਆਗ ਦਿਤਾ,
ਰਖੀ ਜਾਨ ਤਲੀ ਉਤੇ ਆਪਾ ਪਹਿਲਾਂ ਵਾਰਿਆ।
ਸਰੂ ਜਿਹਾ ਕੱਦ ਸੀਗਾ ਸੋਹਣਾ ਉਹ ਜੁਆਨ ਬਾਂਕਾ,
ਪੁਤਾਂ ਕੋਲੋਂ ਵਧ ਉਹਨੇ ਮੌਤ ਨੂੰ ਪਿਆਰਿਆ।

ਉਹ ਵੇਖੀ ਕਿਤੇ ਤੋਪ ਏ ਨਸ਼ਾਨਿਓਂ ਨਾ ਉਕ ਜਾਵੇ,
ਬੁਭ ਮਾਰ ਸ਼ੇਰ ਨੇ ਸੀ ਕਾਵਨ ਨੂੰ ਵੰਗਾਰਿਆ।
ਕਾਲੇ ਪਾਕੇ ਕਪੜੇ ਸੀ ਕਾਲ ਆਇਆ ਰਣ ਵਿਚ,
ਮੌਤ ਵਾਲਾ ਰੂਪ ਸੀਗਾ ਹੋਣੀ ਨੇ ਵੀ ਧਾਰਿਆ।
ਤੂੰਬਾ ਤੂੰਬਾ ਉਡਕੇ ਜਾ ਡਿਗਾ ਸੀ ਜ਼ਮੀਨ ਉਤੇ,
ਕੰਬਿਆਂ ਆਕਾਸ਼ ਦੁਖ ਗਿਆ ਨਾ ਸਹਾਰਿਆ।

ਫੁਟਿਆ ਫੁਹਾਰਾ ਓਹਦੀ ਕੱਲੀ ਕਲੀ ਨਾੜ ਵਿਚੋਂ,
ਧੰਨ ਗੁਰੂ ਰਾਮ ਸਿੰਘ ਬਾਰੀ ਬਾਰੀ ਬੋਲੀਆਂ।
ਜ਼ਰਾ ਨਹੀਂ ਉਧਾਰ ਕੀਤਾ ਨਾਮ ਦੇ ਬੀਪਾਰ ਵਿਚ,
ਹਸ ਹਸ ਖਾਲਸੇ ਨੇ ਖੇਲੀਆਂ ਸੀ ਹੋਲੀਆਂ।

---

ਕੋਈ ਕਹੇ ਬਾਰੀ ਬਾਰੀ ਤੋਪਾਂ ਅਗੇ ।ਬੰਨ੍ਹ ਦੇਵੋ,
ਕੋਈ ਕਹੇ ਗੱਡਕੇ ਜ਼ਮੀਨ 'ਚ ਉੜਾ ਦਿਓ।
ਭਠੀ ਵਿਚ ਆਕੇ ਜਿਮੇ ਭੁੰਨੇ ਕੋਈ ਦਾਣਿਆ ਨੂੰ,
ਕੱਚੇ ਭੁੰਨੇ ਆਲੂਆਂ ਦੇ ਵਾਗ ਤਿੜਕਾ ਦਿਓ।
ਫਾਇਰ ਹੁੰਦਾ ਦੇਖ ਕੋਈ ਅੱਖੀਆਂ ਨਾ ਮੀਟ ਲਵੇ,
ਛਟੇ ਮਾਰੋ ਮੂੰਹਾਂ ਉਤੇ ਪਾਣੀ ਛੜਕਾ ਦਿਓ।
ਜ਼ਖਮੀ ਨੇ ਜੇਹੜੇ ਫੜ ਲੂਣ ਪਾਓ ਫੱਟਾ ਉਤੇ,
ਧੁਖਦੀ ਜੋ ਅੱਗ ਫੂਕਾਂ ਮਾਰ ਭੜਕਾ ਦਿਓ।
ਤੜਫਦੀ ਏ ਮਛੀ ਜਿਵੇਂ ਪਾਣੀ ਦੇ ਵਿਯੋਗ ਵਿਚੋਂ,
ਅਗ ਲਾਕੇ ਈਰਖਾ ਦੀਂ, ਕੂਕੇ ਤੜਫਾ ਦਿਓ।
ਮੌਜ ਵਿਚ ਹਸਕੇ ਦੀਵਾਨੈ ਏਦਾਂ ਕਹਿਣ ਲਗੇ,
ਚੀਰ ਸਿਟੋ ਜੀਉਂਦੇ ਭਾਵੇਂ ਸੂਲ਼ੀ ਤੇ ਝੜਾ ਦਿਓ।

ਜ਼ਾਤ ਗੋਤ ਪੁਛੀਏ ਨਾ ਮੌਤ ਨੂੰ ਵਿਹਾਈਏ ਨਿਤ,
ਦੇਖੀਏ ਨਾ ਦਾਜ ਤੇ ਬਣਾਈਏ ਨਾ ਵਿਚੋਲੀਆਂ।
ਚੰਦ ਤਾਰੇ ਵੇਖ ਲੈ ਅਕਾਸ਼ ਉਤੇ ਕਰਨ ਗੱਲਾਂ,
ਹਸ ਹਸ ਖਾਲਸੇ ਨੇ ਖੇਲੀਆਂ ਸੀ ਹੋਲੀਆਂ।

ਬਰਆਮ ਸਿੰਘ ਕਹੇ ਦਸ ਲੋੜ ਕੀ ਹੈ ਬੰਨ੍ਹਣੇ ਦੀ, ਬੱਝੇ ਹੋਏ ਅਸੀ ਅਗੇ ਨਾਮ ਦੇ ਪਿਆਰ ਵਿਚ।
ਗਿੱਠਾ ਨਾਲ ਮਾਪ ਲੈ ਤੂੰ ਛਾਤੀ ਮੇਰੀ ਵਾਰੀ ਵਾਰੀਂ, ਸਾਰਿਆਂ ਤੋ ਮੋਹਰੇ ਖੜਾ ਹੋਣਾ ਮੈਂ ਕਤਾਰ ਵਿਚ।
ਪੈਰਾਂ ਵਿਚ ਭਲਾ ਲੋੜ ਕੀ ਹੈ ਬੇੜੀਆਂ ਦੀ, ਹਥੀਂ ਗੀਂਢਾ ਪੀਚੀਆਂ ਨੇ ਉਸ ਦੇ ਪਿਆਰ ਵਿਚ।
ਹਰ ਪਾਸੇ ਸਾਨੂੰ ਪਿਆ ਦਿਸੇ ਗੁਰੂ ਰਾਮ ਸਿੰਘ, ਲਗੇ ਨਾ ਭੁਲੇਖਾ ਸਾਨੂੰ ਫੁਲ ਅਤੇ ਖਾਰ ਵਿਚ।
ਪੱਲ ਪਲ ਪਿਛੋਂ ਸਾਨੂੰ ਔਂਦੇ ਟੈਲੀਫੂਨ ਉਤੋਂ, ਕੀਤੀ ਏ ਤਗੀਦ ਸਾਨੂੰ ਉਨੇ ਤਾਰ ਤਾਰ ਵਿਚ।
ਔਹ ਵੇਖ ਚੀਨੀ ਘੋੜੀ ਆਗਿਆ ਉਹ ਲੈਣ ਸਾਨੂੰ, ਸਮਾਂ ਨ ਗੁਆ ਐਮੇ ਬੈਠਕੇ ਵਿਚਾਰ ਵਿਚ।
ਏਹੋ ਓਸ ਦੀਏ ਜਾਨ ਲੈਲਾ,ਕਾਹਤੇ ਪਿਆ ਸੋਚਨਾਏ,ਸੌਦਾ ਹੁਣੇ ਮੁਕੇ ਮਜ਼ਾ ਔਂਦਾ ਨਹੀਂ ਉਧਾਰ ਵਿਚ।
ਜਾਣ ਬੁਝ ਓਹੀਓ ਜਿਤ, ਘੜੀ ਮੁੜੀ ਜਿਤੀਏ ਨਾ, ਜਿਤ ਓਹੀਓ ਜਿਤੀਏ ਜੋ ਜਿਤ ਹੋਵੇ ਹਾਰ ਵਿਚ।

ਦੁਖਾਂ ਦੇ ਪਹਾੜ ਅਸੀਂ ਹਸਕੇ ਸਹਾਰ ਲਈਏ, ਸਹਾਰੀਆਂ ਨਾ ਜਾਣ ਸਾਥੋਂ ਤੇਰੀਆਂ ਏ ਬੋਲੀਆਂ।
ਚਿਟੇ ਦੁਧ ਕਪੜੇ ਏ ਦੇਣਗੇ ਗਵਾਹੀ ਪਿਛੋਂ, ਹਸ ਹਸ ਖਾਲਸੇ ਨੇ ਖੇਲੀਆਂ ਸੀ ਹੋਲੀਆਂ।

---

ਖੇਮ ਕੌਰ ਕਹੇ ਖਿਮਾ ਉਡ ਗਈ ਜਹਾਨ ਵਿਚੋਂ, ਨੀਂ ਵੈਰੀਆ ਨੇ ਬਚਾ ਮੇਰਾ ਬਦੋ ਬਦੀ ਖੋਹ ਲਿਆ।
ਜੇਹਦੇ ਕੂਲੇ ਪਿੰਡੇ ਤੇ ਝਰੀਟ ਨਾ ਸੀ ਪੈਣ ਦਿੰਦੀ, ਜ਼ਾਲਮਾਂ ਨੇ ਲਹੂ ਓਧਾ ਜੋਕਾਂ ਵਾਂਗੂ ਚੋਲਿਆ।
ਮੋਇਆ ਪਿਛੋ ਪਿਟਦਾ ਜਹਾਨ ਸਾਰਾ ਵੇਖਿਆ ਮੈਂ ਪੱਟਾਂ ਵਿਚ ਪਾਕੇ ਲਾਲ ਜੀਉਂਦੇ ਨੂੰ ਮੈਂ ਰੋਲਿਆ।
ਸਾਂਭ ਸਾਂਭ ਰਖਦੀ ਸੀ ਜਿਹਨੂੰ ਜਿੰਦ ਜਾਨ ਕੋਲੋਂ, ਫੁਲ ਜਿਹੇ ਫੁਲ ਨੂੰ ਸੀ ਪੈਰਾਂ 'ਚ ਮਧੋਲਿਆ।
ਕੀਮਾਂ ਕੀਮਾਂ ਕੀਤਾ ਸੌਂਹੇ ਅਖੀਆਂ ਦੇ ਆਂਦਰਾਂ ਨੂੰ, ਧੜਾ ਕੀਤਾ ਮਿਝਦਾ ਤੇ ਕਾਲਜੇ ਨੂੰ ਤੋਲਿਆ।
ਡਿਗਾ ਜਾ ਜਮੀਨ ਉਤੇ ਆਈ ਸੀ ਅਵਾਜ ਇਕੋ ਧੰਨ ਗੁਰੂ ਰਾਮ ਸਿੰਘ ਹੱਸਕੇ ਉਹ ਬੋਲਿਆ।

ਸੱਚੀ ਸੱਚੀ ਆਖ ਦਿਤੀ ਜੋਸ਼ ਕਰੀ ਤੂੰ ਯਕੀਨ ਮੇਰਾ, ਦੁਖਾਂ ਦੀਆਂ ਗੀਂਢਾ ਅੱਜ ਬੈਠਕੇ ਮੈਂ ਫੋਲੀਆਂ।
ਦੇਵਤੇ ਦੀਵਾਨੇ ਬੜੇ ਸ਼ੋਕ ਨਾਲ਼ ਆਖਦੇ ਨੇ, ਹਸ ਹਸ ਖਾਲਸੇ ਨੇ ਖੇਲੀਆਂ ਸੀ ਹੋਲੀਆਂ।

---

ਲੈਹਣਾ ਸਿੰਘ ਕਹੇ ਲੈਲਾ ਜ਼ਾਲਮਾਂ ਤੂੰ ਜਾਨ ਮੇਰੀ, ਗਲ ਵਿਚ ਵੇਖੀ ਕੋਈ ਤੰਦੀ ਸਾੜੇ ਪਾਵੇ ਨਾ।
ਗਲ ਵਿਚ ਪੌਣਾ ਹਥੀਂ ਚੁੰਮ ਚੁੰਮ ਰਸੀਆਂ ਨੂੰ, ਜੂਠੇ ਮਿਠੇ ਹਥ ਉਹਨੂੰ ਦੇਖੀ ਕੋਈ ਲਾਵੇ ਨਾ।
ਲਭਕੇ ਲਿਆ ਕਿਤੋਂ ਢੋਲਕੀ ਤੇ ਛੈਣਿਆਂ ਨੂੰ, ਰਾਤ ਇਕੋ ਅਜ ਦੀ ਤੇ ਕੋਈ ਵੀ ਬੁਲਾਵੇ ਨਾ।
ਮਸਾਂ ਮਸਾਂ ਗੁਰੂ ਮੇਰਾ ਹੋਇਆ ਮੇਹਰਬਾਨ ਅਜ, ਸਾਕ ਤੇ ਸਬੰਧੀ ਕੋਈ ਵਢੀ ਆ ਚੜ੍ਹਾਵੇ ਨਾ।
ਜੇ ਮਿਲੇ ਮੇਰੀ ਮਾਂ ਉਹਨੂੰ ਕਰਓ ਤਗੀਦ ਕੋਈ, ਮਮਤਾ ਦਾ ਇੰਝੂ ਕੋਈ ਅਖ 'ਚ ਲਿਆਵੇ ਨਾ।
ਜੌਹਰੀਆਂ ਦੇ ਹਥ ਅਜ ਆਗਿਆ ਈ ਲਾਲ ਤੇਰਾ, ਚਿਤ ਹੌਲੇ ਕਰੇ ਨਾ ਤੇ ਐਮੇ ਘਬਰਾਵੇ ਨਾ।

ਨਿਤ ਮੈਂ ਮਲਾਈ ਮਾਂ ਖਾਊ ਤੇਰੇ ਕਾਹਨਣੇ ਚੋਂ, ਫੁਕੀ ਨਾ ਮਧਾਣੀ ਨਾਲੇ ਭੰਨੀ ਨਾ ਭੜੋਲੀਆਂ।
ਜੋਸ਼ ਵਿਚ ਆਕੇ ਜੋਸ਼ ਅਗ ਨੂੰ ਸੀ ਅਗ ਲਗੀ, ਹਸ ਹਸ ਖਾਲਸੇ ਨੇ ਖੇਲੀਆਂ ਸੀ ਹੋਲੀਆਂ।

---

..ਕਮ ਸਿੰਘ ਕਹੇ ਗਲ ਸੁਣੀ ਮੇਰੀ ਹਾਕਮਾਂ ਤੂੰ, ਜੇ ਮੋਇਆ ਸੀ ਮਸੀਹ ਇਕ ਧਾਹਾਂ ਤੁਸੀਂ ਮਾਰੀਆਂ।
ਔਹ ਵੇਖ ਲੈ ਕਤਾਰ ਵਿਚ ਕਿਨੇ ਨੇ ਮਸੀਹ ਖੜੇ, ਰੰਗ ਵਿਚ ਰਤੇ ਨਾਮ ਚੜ੍ਹੀਆਂ ਖੁਮਾਰੀਆਂ।
ਸਾਡੇ ਪਿਛੋਂ ਤੋਪ ਤੇਰੀ ਦੇਊਗੀ ਗਵਾਹੀ ਆਪੇ, ਹਸ ਹਸ ਛਾਤੀਆਂ ਤੇ ਗੋਲੀਆਂ ਸਹਾਰੀਆਂ।
ਕੁਠਾਲੀ ਵਿਚ ਪਾਲੇ ਭਾਵੇਂ ਲਭਣਾ ਨਹੀਂ ਖੋਟ ਤੈਨੂੰ, ਬਚੋ ਸਚ ਆਖਆਈ ਸੱਚ ਦੇ ਬਪਾਰੀਆਂ।
ਜੇਹਲ ਘਰ ਸੌਹਰਿਆਂ ਦਾ ਸੂਲੀ ਸਾਡੀ ਸਸ ਲਗੇ, ਪਾੜ ਪਾੜ ਮੂੰਹ ਦੇਖ ਕਹਿੰਦੀਆਂ ਨੇ ਆਰੀਆਂ।
ਉਸੇ ਮਸੀਹ ਦਾ ਨਾਮ ਲੈ ਕੇ ਡੀਂਗਾਂ ਨਿਤ ਮਾਰ ਦੇਓ, ਸਾਡੇ ਲਈ ਸੋਹਣਿਆਂ ਏ ਗਲਾਂ ਨਕਾਰੀਆਂ।

ਇਕੋ ਸਿਰ ਲੈਣ ਲਈ ਜੇ ਮੌਤ ਆਵੇ ਬੂਹੇ ਅਗੇ, ਸੌਂਹ ਤੇਰੀ ਸੁਣ ਲੈ ਤੂੰ ਭਰ ਦੇਈਏ ਝੋਲੀਆਂ।
ਬੋਹੜ ਦੇ ਏਹੁ ਪੱਤੇ ਜੋਸ਼ ਦੇਣਗੇ ਗਵਾਹੀ ਪਿਛੋਂ, [ਜਿਥੇ] ਹਸ ਹਸ ਖਾਲਸੇ ਨੇ ਖੇਲੀਆਂ ਸੀ ਹੋਲੀਆਂ।

---

ਸ: ਸੋਹਣ ਸਿੰਘ ਜੀ ਜੋਸ਼ ਨੂੰ ਕਵਿਤਾਵਾਂ ਦੀ ਸ਼ੋਹ ਕਵੀ ਬਰਕਤ ਰਾਮ ਤੇ ਕਵੀ ਕਿਦਾਰ ਨਾਥ ਬਾਗੀ ਦੀ ਹੈ, ਇਸ ਲਈ ਅੱਜ ਕਲ ਸਾਰੇ ਕਵੀਆਂ ਦੀ ਕਤਾਰ ਵਿਚ ਸਿਰ ਕਢ ਜਾਪਦੇ ਹਨ।

* * * * * * * * *